| | | | | | | |
|---|---|---|---|---|---|---|
| **ਮਹੁਰਾ** | **ਕਹਾਵੈ** | **ਮੀਠਾ** | **ਗਈ** | **ਸੋ** | **ਕਹਾਵੈ** | **ਆਈ** |
| ਜਹਿਰ | ਕਹਾਉਂਦਾ ਹੈ | ਮਿਠਾਸ ਵਾਲਾ | ਖਰਾਬ ਹੋਈ | ਉਸਦਾ | ਕਹਾਉਂਦਾ ਹੈ | ਆਉਣਾ |

| | | | | | | |
|---|---|---|---|---|---|---|
| **ਰੂਠੀ** | **ਕਉ** | **ਕਹਤ** | **ਤੁਠੀ** | **ਹੋਤ** | **ਉਪਹਾਸ** | **ਹੈ।** |
| ਰੁੱਸੀ ਹੋਈ | ਨੂੰ | ਵਰਣਨ ਕਰਨਾ | ਪ੍ਰਸੰਨ | ਹੋਵਤ ਦਾ ਸੰਖੇਪ | ਮਖੌਲ,ਮਜਾਕ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਬਾਂਝ** | **ਕਹਾਵੈ** | **ਸਪੂਤੀ** | **ਦੁਹਾਗਨਿ** | **ਸੁਹਾਗਨਿ** | **ਕੁਰੀਤਿ** |
| ਉਹ ਔਰਤ ਜਿਸਦੇ ਔਲਾਦ ਨਾ ਹੋਈ ਹੋਵੇ | ਕਹਾਉਂਦਾ | ਸਪੁੱਤਰਾਂ ਵਾਲੀ ਇਸਤ੍ਰੀ | ਪਤੀ ਨੇ ਉਸ ਨੂੰ ਛੱਡ ਦਿੱਤਾ ਹੋਵੇ | ਪਤੀ ਵਾਲੀ | ਭੈੜਾਰਿਵਾਜ |

| | | | | | |
|---|---|---|---|---|---|
| **ਸੁਰੀਤਿ** | **ਕਾਟਿਓ** | **ਨਕਟਾ** | **ਕੋ** | **ਨਾਸ** | **ਹੈ।** |
| ਚੰਗੀ ਰੀਤ | ਕਟੀ ਹੋਈ | ਜਿਸ਼ ਦੀ ਨੱਕ ਕੱਟੀ ਹੋਈ ਹੋਵੇ | ਨੂੰ | ਨੱਕ | ਹੈ |

| | | | | | |
|---|---|---|---|---|---|
| **ਬਾਵਰੋ** | **ਕਹਾਵੈ** | **ਭੋਰੋ** | **ਆਂਧਰੈ** | **ਕਹੈ** | **ਸੁਜਾਖੋ** |
| ਪਾਗਲ | ਕਹਾਉਂਦੀ ਹੈ | ਸਿਧਾ ਸਾਦਾ | ਨੇਤ੍ਰਹੀਣ | ਕਹਿੰਦੇ ਹਲ | ਸੁੰਦਰ ਅੱਖਾਂ ਵਾਲਾ |

| | | | | | | |
|---|---|---|---|---|---|---|
| **ਚੰਦਨ** | **ਸਮੀਪ** | **ਜੈਸੇ** | **ਬਾਸੁ** | **ਨ** | **ਸੁਬਾਸ** | **ਹੈ॥੧੯੧॥** |
| ਚੰਦਨ ਦਾ ਦਰਖਤ | ਨਜਦੀਕ | ਜਿਵੇਂ | ਬਾਂਸ | ਨਹੀਂ | ਖੁਸਬੂ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਗੁਰਸਿਖ** | **ਏਕ** | **ਮੇਕ** | **ਰੋਮ** | **ਨ** | **ਪੁਜਸਿ** | **ਕੋਟਿ** |
| ਸਤਿਗੁਰੂ ਦਾ ਸਿੱਖ | ਇਕ | ਮਿਕ | ਸਰੀਰ ਦੇ ਵਾਲ | ਨਹੀ | ਪੁੱਜ ਸਕਦਾ | ਕਰੋੜਾਂ,ਬੇਸ਼ੁਮਾਰ |

| | | | | | |
|---|---|---|---|---|---|
| **ਹੋਮ** | **ਜਗਿ** | **ਭੋਗ** | **ਨਈਬੇਦ** | **ਪੂਜਾਚਾਰ** | **ਹੈ।** |
| ਹਵਨ | ਯੱਗ | | ਕਿਸੇ ਦੇਵਤਾ ਨੂੰ ਅਰਪਿਤ ਕੀਤਾ ਜਾਣ ਵਾਲਾ ਭੋਜਨ | ਪੂਜਨ ਕਰਨ ਦੀ ਕਿਰਿਆ | ਹੋਣ ਦੀ ਕ੍ਰਿਆ |

| | | |
|---|---|---|
| **ਜੋਗ** | **ਧਿਆਨ** | **ਗਿਆਨ** |
| ਪਰਮਾਤਮਾ ਦੀ ਪ੍ਰਾਪਤੀ ਲਈ ਵੱਖਰੇ ਤਰ੍ਹਾਂ ਦੇ ਅਭਿਆਸ | ਯੋਗ ਮੱਤ ਦੇ ਅੱਠਾਂ ਅੰਗਾਂ ਵਿਚੋਂ ਇਕ ਅੰਗ | ਬੋਧ,ਸਮਝ |

| | | | |
|---|---|---|---|
| **ਅਧਿਆਤਮ** | **ਰਿਧਿ** | **ਸਿਧਿ** | **ਨਿਧ** |
| ਪ੍ਰਮਾਤਮਾ ਤੇ ਆਤਮਾ ਸੰਬੰਧੀ ਵਿਚਾਰ | ਤਰੱਕੀ | ਕਰਾਮਾਤੀ ਸ਼ਕਤੀਆਂ ਜੋ ਅੱਠ ਹਨ (ਅਣਿਮਾ,ਮਹਿਮਾ,ਗਰਿਮਾ,ਲਘਿਮਾ,ਪ੍ਰਾਪਤਿ,ਪ੍ਰਾਕਾਮਯ,ਈਸ਼ਿਤਾ,ਵਸ਼ਿਤਾ) | ਨੌਂ ਨਿਧੀਆਂ |

| | | | | |
|---|---|---|---|---|
| **ਜਪ** | **ਤਪ** | **ਸੰਜਮਾਦਿ** | **ਅਨਿਕ** | **ਪ੍ਰਕਾਰ ਹੈ।** |
| ਬਾਰ ਬਾਰ ਉਚਾਰਨ ਦੀ ਕ੍ਰਿਆ | ਤਪੱਸਿਆ | ਸੰਕੋਚ | ਬਹੁਤ ਸਾਰੇ | ਕਿਸਮਾਂ ਦੇਹੋਣ ਦੀ ਕ੍ਰਿਆ |

| **ਸਿੰਮ੍ਰਿਤਿ** | **ਪੁਰਾਨ** | **ਬੇਦ** | **ਸਾਸਤ੍** | **ਅਉ** | **ਸਾਅੰਗੀਤ** |
|---|---|---|---|---|---|
| ਮੱਤ ਦੇ ਧਰਮ ਗ੍ਰੰਥਸ਼ਾਸਤਰ | ਹਿੰਦੂਆਂ ਦੇ ਪ੍ਰਾਚੀਨ ਧਾਰਮਿਕ ਗ੍ਰੰਥ | ਹਿੰਦੂ ਧਰਮ ਦੇ ਸਭ ਤੋਂ ਪੁਰਾਣੇ ਧਰਮ ਗ੍ਰੰਥ | ਹਿੰਦੂ ਧਰਮ ਦੀਆਂ ਧਾਰਮਿਕ ਪੁਸਤਕਾਂ | ਅਤੇ | ਰਾਗਵਿਦਿਆ |

| **ਸੁਰਸਰ** | **ਦੇਵ** | **ਸਬਲ** | **ਮਾਇਆ** | **ਬਿਸਥਾਰ** | **ਹੈ।** |
|---|---|---|---|---|---|
| ਦੇਵਤਿਆਂ ਦੀ ਨਦੀ (ਗੰਗਾ) | ਦੇਵਤੇ | ਬਲਵਾਨ | ਮਾਇਆਮਈ ਸੰਸਾਰ | ਵਿਸਤਾਰ,ਫੈਲਾਉ | ਹੋਣ ਦੀ ਕ੍ਰਿਆ |

| **ਕੋਟਨਿ** | **ਕੋਟਾਨਿ** | **ਸਿਖ** | **ਸੰਗਤਿ** | **ਅਸੰਖ** | **ਜਾਕੈ** |
|---|---|---|---|---|---|
| ਕਰੋੜਾਂ,ਬੇਸ਼ੁਮਾਰ | ਕਰੋੜਾਂ | ਸਿਖਿਆਰਥੀ | ਮੇਲ,ਸਾਥ | ਗਿਣਤੀ ਤੋਂ ਬਾਹਰ | ਜਿਸ ਦੀਆਂ |

| **ਸ੍ਰੀ** | **ਗੁਰ** | **ਚਰਨ** | **ਨੇਤ** | **ਨੇਤ** | **ਨਮਸਕਾਰ** | **ਹੈ॥੧੯੨॥** |
|---|---|---|---|---|---|---|
| ਸਤਿਕਾਰ ਸੂਚਕ ਸ਼ਬਦ | ਗੁਰੂ ਦੀ ਸ਼ਰਣ | | ਇਹ ਨਹੀ | ਇਹ ਅੰਤ ਨਹੀ | ਪ੍ਰਣਾਮ ਕਰਨਾ | ਹੋਣ ਦੀ ਕ੍ਰਿਆ |

| **ਚਰਨ ਕਮਲ** | **ਰਜ** | **ਗੁਰਸਿਖ** | **ਮਾਥੈ** | **ਲਾਗੀ** |
|---|---|---|---|---|
| ਕਮਲ ਵਰਗੇ ਚਰਨ | ਧੂੜ,ਮਿੱਟੀ | ਸਤਿਗੁਰੂ ਦਾ ਸਿੱਖ | ਮੱਥੇ ਤੇ | ਲਗ ਗਈ,ਛੁਹ ਗਈ |

| **ਬਾਛਤ** | **ਸਕਲ** | **ਗੁਰਸਿਖ** | **ਪਗ** | **ਰੇਨ** | **ਹੈ।** |
|---|---|---|---|---|---|
| ਚਾਹੁੰਦੇ,ਲੋਚਦੇ | ਸ਼ਭ,ਸਾਰੇ | ਸਤਿਗੁਰੂ ਦਾ ਸਿੱਖ | ਪੈਰ,ਚਰਣ | ਧੂੜ,ਮਿੱਟੀ | ਹੋਣ ਦੀ ਕ੍ਰਿਆ |

| **ਕੋਟਨਿ** | **ਕੋਟਾਨਿ** | **ਕੋਟਿ** | **ਕਮਲਾ** | **ਕਲਪਤਰ** |
|---|---|---|---|---|
| ਕਿਸਮਾਂ ਦੇ | ਪ੍ਰਕਾਰ ਦੇ | ਤਰ੍ਹਾਂ ਦੇ | ਲਛਮੀ ਦੇਵੀ | ਇੱਛਾ ਅਨੁਸਾਰ ਫੱਲ ਦੇਣ ਵਾਲਾ ਕਾਲਪਨਿਕ ਦਰਖਤ |

| **ਪਾਰਸ** | **ਅੰਮ੍ਰਿਤ** | **ਚਿੰਤਾਮਨਿ** | **ਕਾਮਧੇਨ** | **ਹੈ।** |
|---|---|---|---|---|
| ਪਾਰਸ ਪੱਥਰ | ਅਮਰ ਕਰ ਦੇਣ ਵਾਲੀ | ਮਨਇੱਛਤ ਫਲ | ਸਰਬ ਇੱਛਾ ਪੂਰਕ ਇੱਕ ਗਾਂ | ਹੋਣ ਦੀ ਕ੍ਰਿਆ |

| **ਸੁਰਿ** | **ਨਰ** | **ਨਾਥ** | **ਮੁਨਿ** | **ਤ੍ਰਿਭਵਨ** | **ਅਉ** | **ਤ੍ਰਿਕਾਲ** |
|---|---|---|---|---|---|---|
| ਦੇਵਤਾ | ਮਨੁੱਖ,ਪੁਰਸ਼ | ਨਾਥਪੰਥੀ ਕੰਨਫਟੇ ਜੋਗੀ | ਸੰਤ | ਤਿੰਨ ਲੋਕ ਭਾਵ (ਮਾਤਲੋਕ,ਪਾਤਾਲ ਲੋਕ,ਸਵਰਗ ਲੋਕ) | ਅਤੇ | ਤਿੰਨੋਂ ਕਾਲ |

| **ਲੋਗ** | **ਬੇਦ** | **ਗਿਆਨ** | **ਉਨਮਾਨ** | **ਜੇਨ** | **ਕੇਨ** | **ਹੈ।** |
|---|---|---|---|---|---|---|
| ਲੋਕ ਰਿਤੀ | ਵੇਦ ਸ਼ਾਸ਼ਤਰਾਂ ਦੇ ਨਿਯਮ | ਬੋਧ,ਸਮਝ | ਧਿਆਨ | ਜਿਹੜਾ | ਕਿਹੜਾ | ਹੋਣ ਦੀ ਕ੍ਰਿਆ |

| **ਕੋਟਨਿ** | **ਕੋਟਾਨਿ** | **ਸਿਖ** | **ਸੰਗਤਿ** | **ਅਸੰਖ** | **ਜਾਕੈ** |
|---|---|---|---|---|---|
| ਕਰੋੜਾਂ | ਬੇਸ਼ੁਮਾਰ | ਸਿਖਿਆਰਥੀ | ਮੇਲ,ਸਾਥ | ਗਿਣਤੀ ਤੋਂ ਬਾਹਰ | ਜਿਸਦੀ |

| **ਨਮੋ** | **ਨਮੋ** | **ਗੁਰਮੁਖ** | **ਸੁਖ** | **ਫਲ** | **ਦੇਨ** | **ਹੈ॥੧੯੩॥** |
|---|---|---|---|---|---|---|
| ਪ੍ਰਣਾਮ,ਨਮਸਕਾਰ | | ਜੋ ਹਮੇਸ਼ਾਂ ਸਤਿਗੁਰੂ ਸਨਮੁੱਖ ਰਹੈ | ਅਨੰਦ,ਚੈਨ | ਲਾਭ | ਦੇਣ ਵਾਲਾ | ਹੋਣ ਦੀ ਕ੍ਰਿਆ |

| **ਗੁਰਸਿਖ** | **ਸੰਗਤਿ** | **ਮਿਲਾਪ** | **ਕੋ** | **ਪ੍ਰਤਾਪੁ** | **ਅਤਿ** |
|---|---|---|---|---|---|
| ਸਤਿਗੁਰੂ ਦਾ ਸਿਖ | ਮੇਲ,ਸਾਥ | ਮੇਲ,ਸੰਗ | ਦਾ,ਦੀ | ਮਹਿਮਾ,ਸੋਭਾ | ਬਹੁਤ |

| **ਭਾਵਨੀ** | **ਭਗਤ** | **ਭਾਇ** | **ਚਾਇ** | **ਕੈ** | **ਚਈਲੇ** | **ਹੈ।** |
|---|---|---|---|---|---|---|
| ਸ਼ਰਧਾ,ਵਿਸ਼ਵਾਸ਼ | ਭਗਤੀ | ਭਾਵਨਾ,ਖਿਆਲ | ਚਾਉ | ਕਰਕੇ | ਚਾਉ ਦੀ ਭਰੀ ਹੋਈ | ਹੋਣ ਦੀ ਕ੍ਰਿਆ |

| **ਦ੍ਰਿਸਟਿ** | **ਦਰਸ** | **ਲਿਵ** | **ਅਤਿ** | **ਅਸਚਰਜਮੈ** |
|---|---|---|---|---|
| ਨਿਗਾਹ | ਦਰਸ਼ਨ,ਝਲਕ | ਧਿਆਨ,ਲਗਨ | ਬਹੁਤ | ਅਦਭੁਤ,ਅਜੀਬ |

| **ਬਚਨ** | **ਤੰਬੋਲ** | **ਸੰਗ** | **ਰੰਗ** | **ਹੁਇ** | **ਰੰਗੀਲੇ** | **ਹੈ।** |
|---|---|---|---|---|---|---|
| ਬੋਲ,ਸ਼ਬਦ | ਚੂਨਾ,ਕੱਥਾ | ਸੰਯੋਗ,ਮੇਲ | ਪ੍ਰਭਾਵ,ਅਸਰ | ਹੋਵੇ | ਰੰਗ ਵਿਚ ਰੰਗੇ ਹੋਏ | ਹੋਣ ਦੀ ਕ੍ਰਿਆ |

| **ਸਬਦ ਸੁਰਤਿ** | **ਲਿਵ ਲੀਨ** | **ਜਲ** | **ਮੀਨ** | **ਗਤਿ** |
|---|---|---|---|---|
| ਗੁਰ ਉਪਦੇਸ ਵਿਚ ਜੁੜੀ ਹੋਈ ਬਿਰਤੀ | ਧਿਆਨ,ਮਗਨ | ਪਾਣੀ | ਮੱਛੀ | ਵਾਂਗ,ਸਮਾਨ |

| **ਪ੍ਰੇਮਰਸ** | **ਅੰਮ੍ਰਿਤ** | **ਕੈ** | **ਰਸਿਕ** | **ਰਸੀਲੇ** | **ਹੈ।** |
|---|---|---|---|---|---|
| ਪਿਆਰ ਰਸ | ਅਮਰ ਕਰ ਦੇਣ ਵਾਲੀ | ਕਰਕੇ | ਰਸੀਆ | ਰਸ ਲੈਣ ਵਾਲੇ | ਹੋਣ ਦੀ ਕ੍ਰਿਆ |

| **ਸੋਭਾ** | **ਨਿਧਿ** | **ਸੋਭ** | **ਕੋਟਿ** | **ਓਟ** | **ਲੋਭ** | **ਕੈ** | **ਲੁਭਿਤ** |
|---|---|---|---|---|---|---|---|
| ਵਡਿਆਈ,ਯਸ਼ | ਖਜਾਨਾ | ਵਡਿਆਈ | ਕਰੋੜਾਂ | ਆਸਰਾ | ਲਾਲਚ | ਕਰਕੇ | ਮੋਹਿਤ,ਮੁੱਗਧ |

| **ਕੋਟਿ** | **ਛਬਿ** | **ਛਾਹ** | **ਛਿਪੈ** | **ਛਬਿ** | **ਕੈ** | **ਛਬੀਲੇ** | **ਹੈ॥੧੯੪॥** |
|---|---|---|---|---|---|---|---|
| ਕਿਸਮਾਂ ਦੇ | ਸੁੰਦਰਤਾ | ਛਾਂ ਥੱਲੇ | ਲੁਕਦੀਆਂ ਹਨ | ਸੁੰਦਰਤਾ | ਕਰਕੇ | ਬਾਂਕੇ,ਸੁੰਦਰ | ਹੋਣ ਦੀ ਕ੍ਰਿਆ |

| **ਗੁਰਸਿਖ** | **ਏਕਮੇਕ** | **ਰੋਮ** | **ਕੀ** | **ਅਕਥ** | **ਕਥਾ** |
|---|---|---|---|---|---|
| ਸਤਿਗੁਰੂ ਦਾ ਸਿੱਖ | ਰਲਿਆ ਮਿਲਿਆ | ਸਰੀਰ ਦੇ ਵਾਲ | ਦਾ,ਦੀ | ਨ ਕਹਿਣ ਯੋਗ | ਵਿਆਖਿਆ,ਬਿਆਨ |

| **ਗੁਰਸਿਖ** | **ਸਾਧਸੰਗਿ** | **ਮਹਿਮਾ** | **ਕੋ** | **ਪਾਵਈ।** |
|---|---|---|---|---|
| ਸਤਿਗੁਰੂ ਦਾ ਸਿੱਖ | ਉੱਤਮ ਪੁਰਖਾਂ ਦੀ ਸੰਗਤ | ਵਡਿਆਈ | ਦਾ,ਦੀ | ਪ੍ਰਾਪਤ ਕਰ ਸਕਦੇ |

| **ਏਕ** | **ਓਅੰਕਾਰ** | **ਕੇ** | **ਬਿਥਾਰ** | **ਕੋ** | **ਨ** | **ਪਾਰਾਵਾਰੁ** |
|---|---|---|---|---|---|---|
| ਗਿਣਤੀ ਦਾ ਪਹਿਲਾ ਅੰਕ | ਪ੍ਰਮਾਤਮਾ,ਪ੍ਰਮੇਸ਼ਰ | ਦੇ,ਦਾ | ਵਿਸਥਾਰ | ਦਾ,ਦੀ | ਨਹੀਂ | ਅੰਤ,ਸੀਮਾਵਾਂਦੀ ਹੱਦ |

| **ਸਬਦ** | **ਸੁਰਤਿ** | **ਸਾਧਸੰਗਤਿ** | **ਸਮਾਵਈ।** |
|---|---|---|---|
| ਗੁਰ ਉਪਦੇਸ ਵਿਚ ਜੁੜੀ ਹੋਈ ਬਿਰਤੀ | | ਧਰਮੀ ਪੁਰਸ਼ਾਂ ਦੀ ਇੱਕਤਰਤਾ | ਇਕਮਿਕ ਹੋਣਾ |

| **ਪੂਰਨ** | **ਬ੍ਰਹਮ ਗੁਰ** | **ਸਾਧ ਸੰਗਿ** | **ਮੈ** | **ਨਿਵਾਸ** |
|---|---|---|---|---|
| ਸਪੂੰਰਨ,ਮੁਕੰਮਲ | ਬ੍ਰਹਮ ਸਰੂਪ ਸਤਿਗੁਰੂ | ਉੱਤਮ ਪੁਰਖਾਂ ਦੀ ਸੰਗਤ | ਵਿਚ | ਵਸਦਾ,ਨਿਵਾਸ ਕਰਦਾ |

| **ਦਾਸਨ ਦਾਸਾਨ** | **ਮਤਿ** | **ਆਪਾ** | **ਨ** | **ਜਤਾਵਈ।** |
|---|---|---|---|---|
| ਦਾਸਾਂ ਦਾ ਦਾਸ | ਬੁੱਧੀ | ਆਪਣਾ ਆਪ | ਨਹੀਂ | ਜਤਲਾਉਦਾ,ਦਸਦਾ |

| **ਸਤਿਗੁਰ** | **ਗੁਰ** | **ਗੁਰਸਿਖ** | **ਸਾਧਸੰਗਤਿ** | **ਹੈ** |
|---|---|---|---|---|
| ਸੱਚ ਦਾ ਉਪਦੇਸ਼ ਦੇਣ ਵਾਲਾ ਗੁਰੂ | ਧਰਮ ਉਪਦੇਸ਼ਕ | ਸਤਿਗੁਰੂ ਦਾ ਸਿੱਖ | ਧਰਮੀ ਪੁਰਸ਼ਾਂ ਦੀ ਇੱਕਤਰਤਾ | ਹੋਣ ਦੀ ਕ੍ਰਿਆ |

| **ਓਤਿਪੋਤਿ** | **ਜੋਤਿ** | **ਵਾਕੀ** | **ਵਾਹੀ** | **ਬਨਿ ਆਵਈ॥੧੯੫॥** |
|---|---|---|---|---|
| ਗੁੰਦਿਆ ਹੋਇਆ | ਰੂਹਾਨੀ ਰੋਸ਼ਨੀ | ਉਸ ਦੀ | ਉਸ ਨੂੰ | ਸੋਭਦੀ ਹੈ,ਫੱਬਦੀ ਹੈ |

| **ਪਵਨਹਿ** | **ਪਵਨ** | **ਮਿਲਤ** | **ਨਹੀ** | **ਪੇਖੀਅਤ** |
|---|---|---|---|---|
| ਹਵਾ ਵਿਚ | ਹਵਾ | ਮਿਲਦਾ ਹੈ | ਅਭਾਵ ਸੂਚਿਤ ਕਰਨ ਵਾਲਾ ਸ਼ਬਦ | ਨਜ਼ਰਆਉਂਦੀ |

| **ਸਲਿਲੇ** | **ਸਲਿਲ** | **ਮਿਲਤ** | **ਨਾ** | **ਪਹਿਚਾਨੀਐ।** |
|---|---|---|---|---|
| ਪਾਣੀ,ਜ਼ਲ | ਪਾਣੀ | ਮਿਲਦੇ ਹਨ | ਨਹੀਂ | ਸਮਝਿਆ ਜਾਂਦਾ |

| **ਜੋਤੀ** | **ਮਿਲੇ** | **ਜੋਤਿ** | **ਹੋਤ** | **ਭਿੰਨ ਭਿੰਨ** | **ਕੈਸੇ** | **ਕਰਿ** |
|---|---|---|---|---|---|---|
| ਪ੍ਰਕਾਸ,ਚਾਨਣਾ | ਮਿਲ ਜਾਂਦਾ | ਪ੍ਰਕਾਸ | ਹੋਵਤ ਦਾ ਸੰਖੇਪ | ਵੱਖ ਵੱਖ | ਕਿਸ ਪ੍ਰਕਾਰ | ਕਰਕੇ |

| **ਭਸਮਹਿ** | **ਭਸਮ** | **ਸਮਾਨੀ** | **ਕੈਸੇ** | **ਜਾਨੀਐ।** |
|---|---|---|---|---|
| ਮਿੱਟੀ ਵਿਚ | ਸੁਆਹ,ਰਾਖ | ਇਕੋ ਜਿਹੀ ਹੋਈ ਹੋਈ | ਕਿਸ ਪ੍ਰਕਾਰ | ਜਾਣੀਏ,ਸਮਝੀਏ |

| **ਕੈਸੇ** | **ਪੰਚਤਤ** | **ਮੇਲੁ** | **ਖੇਲੁ** | **ਹੋਤ** | **ਪਿੰਡ** | **ਪ੍ਰਾਨ** |
|---|---|---|---|---|---|---|
| ਕਿਸ ਪ੍ਰਕਾਰ | ਪੰਜ ਤੱਤ (ਮਿੱਟੀ,ਪਾਣੀ,ਅੱਗ,ਹਵਾ,ਆਕਾਸ਼) | ਮਿਲਾਪ | ਖੇਡ | ਹੋਵਤ ਦਾ ਸੰਖੇਪ | ਸਰੀਰ | ਹਵਾ |

| **ਬਿਛੁਰਤ** | **ਪਿੰਡ** | **ਪ੍ਰਾਨ** | **ਕੈਸੇ** | **ਉਨਮਾਨੀਐ।** |
|---|---|---|---|---|
| ਵਿਛੜਦੇ ਹਨ | ਦੇਹ,ਸਰੀਰ | ਹਵਾ | ਕਿਸ ਪ੍ਰਕਾਰ | ਸਮਝਣਾ,ਵਿਚਾਰਨਾ |

| **ਅਬਿਗਤ** | **ਗਤਿ** | **ਅਤਿ** | **ਬਿਸਮ** | **ਅਸਚਰਜਮੈ** |
|---|---|---|---|---|
| ਜਿਸ ਦੀ ਗਤੀ ਸਮਝ ਨਾ ਆ ਸਕੇ | ਗਿਆਨ | ਬਹੁਤ | ਹੈਰਾਨੀਜਨਕ ਅਚੰਭਿਤ ਕਰਨ ਵਾਲੀ | ਅਜੀਬ,ਅਦਭੁਤ |

| **ਗਿਆਨ** | **ਧਿਆਨ** | **ਅਗਮਿਤਿ** | **ਕੈਸੇ** | **ਉਰ ਆਨੀਐ॥੧੯੬॥** |
|---|---|---|---|---|
| ਬੋਧ,ਸਮਝ | ਸਿਮਰਨ | ਜਿਸ ਨੂੰ ਸਮਝਿਆ ਨਾ ਜਾ ਸਕੇ | ਕਿਵੇਂ | ਹਿਰਦੇ ਵਿਚ ਲਿਆਈਏ |

| **ਚਾਰਕੁੰਟ** | **ਸਾਤਦੀਪ** | **ਮੈ** | **ਨ** | **ਨਵਖੰਡ** | **ਬਿਖੈ** |
|---|---|---|---|---|---|
| ਚਾਰ ਦਿਸ਼ਾਵਾਂ | ਸੱਤ ਸਮੁੰਦਰਾਂ ਵਿਚ ਘਿਰੇ ਹੋਏ ਧਰਤੀ ਦੇ ਸੱਤ ਭਾਗ | ਵਿਚ | ਨਹੀਂ | ਪ੍ਰਿਥਵੀ ਦੇ ਨੌਂ ਭਾਗ | ਵਿਚ |

| **ਦਹਦਿਸ** | **ਦੇਖੀਐ** | **ਨ** | **ਬਨ** | **ਗ੍ਰਿਹ** | **ਜਾਨੀਐ।** |
|---|---|---|---|---|---|
| ਦਸ ਦਿਸ਼ਾਵਾਂ | ਵੇਖਿਆ ਹੈ | ਨਹੀਂ | ਵਣ,ਜੰਗਲ | ਗ੍ਰਹਿਸਤ ਜੀਵਨ | ਜਾਣਿਆ ਜਾਂਦਾ |

| **ਲੋਗ** | **ਬੇਦ** | **ਗਿਆਨ** | **ਉਨਮਾਨ** | **ਕੈ** | **ਨ** | **ਦੇਖਿਓ** | **ਸੁਨਿਓ** |
|---|---|---|---|---|---|---|---|
| ਲੋਕ ਰੀਤੀ | ਵੇਦ ਸ਼ਾਸਤਰਾਂ ਦੇ ਨਿਯਮ | ਸਮਝ,ਬੋਧ | ਧਿਆਨ | ਕਰਕੇ | ਨਹੀਂ | ਦੇਖਿਆ ਹੈ | ਸਰਵਣ ਕੀਤਾ |

| **ਸ੍ਵਰਗ** | **ਪਇਆਲ** | **ਮ੍ਰਿਤਮੰਡਲ** | **ਨ** | **ਮਾਨੀਐ।** |
|---|---|---|---|---|
| ਦੇਵ ਲੋਕ | ਪਾਤਾਲ ਲੋਕ | ਮ੍ਰਿਤ ਲੋਕ,ਨਾਸ਼ਵੰਤ ਲੋਕ | ਨਹੀਂ | ਮੰਨਣ ਵਿਚ ਆਉਂਦੀ ਹੈ |

| **ਭੂਤ** | **ਅਉ** | **ਭਵਿਖ** | **ਨ** | **ਬਰਤਮਾਨ** | **ਚਾਰੋਜੁਗ** |
|---|---|---|---|---|---|
| ਭੂਤ ਕਾਲ | ਅਤੇ | ਆਉਣ ਵਾਲਾ ਸਮਾਂ | ਨਹੀਂ | ਵਰਤਮਾਨ ਕਾਲ | ਚਾਰ ਜਗ (ਸਤਿ,ਤ੍ਰੇਤਾ,ਦੁਆਪਰ,ਕਲਿ) |

| **ਚਤਰ ਬਰਨ** | **ਖਟ ਦਰਸ** | **ਨ** | **ਧਿਆਨੀਐ।** |
|---|---|---|---|
| ਹਿੰਦੂ ਮਤ ਅਨੁਸਾਰ ਚਾਰ ਜਾਤਾਂ | ਹਿੰਦੂ ਦਰਸ਼ਨ ਦੇ ਛੇ ਸ਼ਾਸ਼ਤਰ (ਸਾਖ,ਯੋਗ,ਨਿਆਇ,ਵੈਸ਼ਸ਼ਿਕ,ਮੀਮਾਂਸਾ,ਵੇਦਾਂਤ) | ਨਹੀਂ | ਧਿਆਨ ਵਿਚ ਆਉਣਾ |

| **ਗੁਰਸਿਖ** | **ਸੰਗਤਿ** | **ਮਿਲਾਪ** | **ਕੋ** | **ਪ੍ਰਤਾਪ** | **ਜੈਸੋ** |
|---|---|---|---|---|---|
| ਸਤਿਗੁਰੂ ਦਾ ਸਿੱਖ | ਮੇਲ,ਸਾਥ | ਮੇਲ,ਸੰਗ | ਦਾ,ਦੀ | ਸੋਭਾ,ਮਹਿਮਾ | ਜਿਵੇਂ |

| **ਤੈਸੋ** | **ਅਉਰ** | **ਠਉਰ** | **ਸੁਨੀਐ** | **ਨ** | **ਪਹਿਚਾਨੀਐ॥੧੯੭॥** |
|---|---|---|---|---|---|
| ਉਸੇ ਤਰ੍ਹਾਂ ਦਾ | ਅਤੇ | ਥਾਂ,ਸਥਾਨ | ਸੁਣਦੀ ਹੈ | ਨਹੀਂ | ਪਹਿਚਾਣਿਆ ਜਾ ਸਕਦਾ |

| **ਊਖ** | **ਮੈ** | **ਪਿਊਖ** | **ਰਸ** | **ਰਸਨਾ** | **ਰਹਿਤ** | **ਹੋਇ** |
|---|---|---|---|---|---|---|
| ਕਮਾਦ,ਗੰਨਾ | ਵਿਚ | ਅੰਮ੍ਰਿਤ ਵਰਗਾ | ਸਤ,ਪਰਾਗ | ਜੀਭ | ਬਿਨਾਂ,ਬਗੈਰ | ਹੋਣਾ |

| **ਚੰਦਨ** | **ਸੁਬਾਸ** | **ਤਾਸ** | **ਨਾਸਕਾ** | **ਨ** | **ਹੋਤ** | **ਹੈ।** |
|---|---|---|---|---|---|---|
| ਚੰਦਨ ਦਾ ਦਰਖਤ | ਖੁਸ਼ਬੂ | ਤਿਨ੍ਹਾਂ ਦੀ | ਨੱਕ | ਨਹੀਂ | ਹੋਵਤ ਦਾ ਸੰਖੇਪ | ਹੋਣ ਦੀ ਕ੍ਰਿਆ |

| **ਨਾਦ** | **ਬਾਦ** | **ਸੁਰਤਿ** | **ਬਿਹੂਨ** | **ਬਿਸਮਾਦ** | **ਗਤਿ** |
|---|---|---|---|---|---|
| ਸੰਗੀਤ ਦੀ ਧਵਨੀ | ਬਾਜਾ ਵਜਾਉਣ ਦਾ ਯੰਤਰ | ਕੰਨ | ਬਿਨਾ,ਰਹਿਤ | ਅਸਚਰਜਮਈ,ਅਲੌਕਿਕ | ਦਸ਼ਾ,ਅਵਸਥਾ |

| **ਬਿਬਿਧ** | **ਬਰਨ** | **ਬਿਨੁ** | **ਦ੍ਰਿਸਟਿ** | **ਸੋ** | **ਜੋਤਿ** | **ਹੈ।** |
|---|---|---|---|---|---|---|
| ਅਨੇਕ ਤਰ੍ਹਾਂ ਦੇ | ਰੰਗ,ਕਾਲਾ,ਪੀਲਾ | ਬਿਨਾਂ,ਬਗੈਰ | ਨਿਗਾਹ,ਨਜ਼ਰ | ਤੋਂ,ਨਾਲ | ਚਮਕ | ਹੋਣ ਦੀ ਕ੍ਰਿਆ |

| ਪਾਰਸ | ਪਰਸ | ਨ | ਸਪਰਸ | ਉਸਨ | ਸੀਤ |
|---|---|---|---|---|---|
| ਪਾਰਸ ਪੱਥਰ | ਛੂਹਣ ਦੀ ਕ੍ਰਿਆ | ਨਹੀਂ | ਛੋਹ | ਗਰਮਾਇਸ਼,ਤਾਪ | ਠੰਡੀ,ਸਰਦ |

| ਕਰ | ਚਰਨ | ਹੀਨ | ਧਰ | ਅਉਖਦੀ | ਉਦੋਤ | ਹੈ। |
|---|---|---|---|---|---|---|
| ਹਥ | ਪੈਰ | ਰਹਿਤ,ਦੇ ਬਿਨਾਂ | ਧਰਤੀ,ਜਮੀਨ | ਦੁਆਈ,ਦਵਾ | ਪ੍ਰਗਟ ਹੋਣਾ | ਹੋਣ ਦੀ ਕ੍ਰਿਆ |

| ਜਾਇ | ਪੰਚ ਦੋਖ | ਨਿਰਦੋਖ | ਮੋਖ | ਪਾਵੈ | ਕੈਸੇ |
|---|---|---|---|---|---|
| ਜਿਸ ਵਿਚ | (ਰੂਪ,ਰਸ,ਗੰਧ,ਸਪਰਸ,ਸਵਾਦ)ਪੰਜ ਲਾਲਸਾਵਾਂ | ਦੋਸ਼ ਰਹਿਤ | ਮੁਕਤੀ | ਪ੍ਰਾਪਤ ਕਰਨ | ਕਿਵੇਂ |

| ਗੁਰਮੁਖਿ | ਸਹਜ | ਸੰਤੋਖ | ਹੁਇ | ਅਛੋਤ | ਹੈ॥੧੯੮॥ |
|---|---|---|---|---|---|
| ਜੋ ਹਮੇਸ਼ਾਂ ਸਤਿਗੁਰੂ ਦੇ ਸਨਮੁੱਖ ਰਹੇ | ਅਸਾਨੀ ਨਾਲ | ਸਬਰ,ਸ਼ਾਂਤੀ | ਹੋਵੇ | ਪਵਿਤਰ,ਨਿਰਮਲ | ਹੋਣ ਦੀ ਕ੍ਰਿਆ |

| ਨਿਹਫਲ | ਜਿਹਬਾ | ਹੈ | ਸਬਦ | ਸੁਆਦਿ | ਹੀਨ |
|---|---|---|---|---|---|
| ਵਿਅਰਥ,ਬੇਫਾਇਦਾ | ਜੀਭ,ਜੱਬਾਨ | ਹੈ | ਗੁਰੂ ਦਾ ਵਾਕ ਜਾਂ ਬਾਣੀ | ਰਸ | ਰਹਿਤ,ਦੇਬਿਨਾਂ |

| ਨਿਹਫਲ | ਸੁਰਤਿ | ਨ | ਅਨਹਦ | ਨਾਦ | ਹੈ। |
|---|---|---|---|---|---|
| ਵਿਅਰਥ,ਬੇਫਾਇਦਾ | ਕੰਨ | ਨਹੀਂ | ਆਹਤ ਤੋਂ ਬਿਨਾਂ ਧੁਨੀ | ਸੰਗੀਤ ਦੀ ਧਵਨੀ | ਹੋਣ ਦੀ ਕ੍ਰਿਆ |

| ਨਿਹਫਲ | ਦ੍ਰਿਸਟਿ | ਨ | ਆਪਾ | ਆਪੁ | ਦੇਖੀਅਤਿ |
|---|---|---|---|---|---|
| ਵਿਅਰਥ,ਬੇਫਾਇਦਾ | ਅੱਖ,ਨੇਤਰ | ਨਹੀਂ | ਆਪਦਾ ਆਪ | ਆਪ ਹੀ | ਦੇਖਦੇ,ਤੱਕਦੇ |

| ਨਿਹਫਲ | ਸ੍ਵਾਸੇ | ਨਹੀਂ | ਬਾਸੁ | ਪਰਮਾਦੁ | ਹੈ। |
|---|---|---|---|---|---|
| ਵਿਅਰਥ,ਬੇਫਾਇਦਾ | ਸੁਆਸ,ਸਾਹ | ਅਭਾਵ ਸੂਚਿਤ ਕਰਨ ਵਾਲਾ ਸ਼ਬਦ | | ਈਸ਼ਵਰ | ਹੋਣ ਦੀ ਕ੍ਰਿਆ |

| ਨਿਹਫਲ | ਕਰ | ਗੁਰ | ਪਾਰਸ | ਪਰਸ | ਬਿਨੁ |
|---|---|---|---|---|---|
| ਵਿਅਰਥ,ਬੇਫਾਇਦਾ | ਹਥ | ਧਰਮ ਉਪਦੇਸ਼ਕ | ਪਾਰਸ ਪੱਥਰ | ਛੂਹਣ ਦੀ ਕ੍ਰਿਆ | ਹੀਣੀ,ਸੱਖਣੀ |

| ਗੁਰਮੁਖਿ | ਮਾਰਗ | ਬਿਹੂਨ | ਪਗ | ਬਾਦਿ | ਹੈ। |
|---|---|---|---|---|---|
| ਜੋ ਹਮੇਸ਼ਾਂ ਸਤਿਗੁਰੂ ਦੇ ਸਨਮੁੱਖ ਰਹੇ | ਰਸਤਾ,ਰਾਹ | ਬਿਨਾਂ | ਪੈਰ,ਚਰਣ | ਵਿਅਰਥ,ਫਜੂਲ | ਹੋਣ ਦੀ ਕ੍ਰਿਆ |

| ਗੁਰਮੁਖਿ | ਅੰਗ | ਅੰਗ | ਪੰਗ | ਸਰਬੰਗ | ਲਿਵ |
|---|---|---|---|---|---|
| ਜੋ ਹਮੇਸ਼ਾਂ ਸਤਿਗੁਰੂ ਦੇ ਸਨਮੁੱਖ ਰਹੇ | ਭਾਗ | ਭਾਗ | ਸ਼ੁੱਧ,ਪਵਿਤਰ | ਸਭ ਅੰਗ | ਧਿਆਨ |

| ਸਬਦ ਸੁਰਤਿ | ਸਾਧਸੰਗਤਿ | ਪ੍ਰਸਾਦਿ | ਹੈ॥੧੯੯॥ |
|---|---|---|---|
| ਗੁਰ ਉਪਦੇਸ ਵਿਚ ਜੁੜੀ ਹੋਈ ਬਿਰਤੀ | ਧਰਮੀ ਪੁਰਸ਼ਾਂ ਦੀ ਇੱਕਤਰਤਾ | ਕਿਰਪਾ,ਮਿਹਰ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਪਸੂਆ** | **ਮਾਨੁਖ** | **ਦੇਹ** | **ਅੰਤਰਿ** | **ਅੰਤਰੁ** | **ਇਹੈ** |
| ਪਸ਼ੂ | ਮਨੁੱਖ | ਸਰੀਰ,ਤਨ | ਅੰਦਰ | ਵਿਥ,ਫਾਸਲਾ | ਇਹ, ਇਥੇ |

| | | | | |
|---|---|---|---|---|
| **ਸਬਦ ਸੁਰਤਿ** | **ਕੋ** | **ਬਿਬੇਕ** | **ਅਬਿਬੇਕ** | **ਹੈ।** |
| ਗੁਰ ਉਪਦੇਸ ਵਿਚ ਜੁੜੀ ਹੋਈ ਬਿਰਤੀ | ਦਾ,ਦੀ,ਦੇ | ਵਿਚਾਰ,ਗਿਆਲ | ਬੇਸਮਝੀ,ਗਿਆਨਹੀਨਤਾ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਪਸੁ** | **ਹਰਿਹਾਉ** | **ਕਹਿਓ** | **ਸੁਨਿਓ** | **ਅਨਸੁਨਿਓ** | **ਕਰੈ** |
| ਡੰਗਰ,ਜਾਨਵਰ | ਅਵਾਰਾ ਡੰਗਰ | ਕਹਿਣਾ | ਸੁਣਿਆਂ | ਅਣਸੁਣੀ ਕਰਨਾ | ਕਰਦਾ ਹੈ |

| | | | | | |
|---|---|---|---|---|---|
| **ਮਾਨਸ** | **ਜਨਮ** | **ਉਪਦੇਸ** | **ਰਿਦੈ** | **ਟੇਕ** | **ਹੈ।** |
| ਇਨਸਾਨੀ,ਮਨੁੱਖੀ | ਜੀਵਨ,ਜਿੰਦਗੀ | ਸਿਖਿਆ,ਸਿੱਧਾਂਤ | ਹਿਰਦੇ ਵਿਚ | ਓਟ,ਆਧਾਰ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਪਸੂਆ** | **ਸਬਦ** | **ਹੀਨ** | **ਜਿਹਬਾ** | **ਨ** | **ਬੋਲਿ** | **ਸਕੈ** |
| ਪਸ਼ੂ | ਬੋਲਣ ਸ਼ਕਤੀ | ਰਹਿਤ,ਬਿਨਾਂ | ਜੀਭ | ਨਹੀਂ | ਬੋਲਣ ਦੀ ਕ੍ਰਿਆ | ਸਕਣਾ |

| | | | | | |
|---|---|---|---|---|---|
| **ਮਾਨਸ** | **ਜਨਮ** | **ਬੋਲੈ** | **ਬਚਨ** | **ਅਨੇਕ** | **ਹੈ।** |
| ਇਨਸਾਨੀ,ਮਨੁੱਖੀ | ਜੀਵਨ,ਜਿੰਦਗੀ | ਬੋਲਦਾ,ਗਲਾਂ ਕਰਦਾ | ਬੋਲ,ਸ਼ਬਦ | ਬਹੁਤ ਸਾਰੇ | ਹੋਣ ਦੀ ਕ੍ਰਿਆ |

| | | | | |
|---|---|---|---|---|
| **ਸਬਦ ਸੁਰਤਿ** | **ਸੁਨਿ** | **ਸਮਝਿ** | **ਬੋਲੈ** | **ਬਿਬੇਕੀ** |
| ਗੁਰ ਉਪਦੇਸ ਵਿਚ ਜੁੜੀ ਹੋਈ ਬਿਰਤੀ | ਸੁਣਨਾ | ਬੁੱਧ,ਅਕਲ | ਬੋਲਦਾ,ਗਲਾਂ ਕਰਦਾ | ਗਿਆਨਵਾਨ,ਵਿਚਾਰਵਾਨ |

| | | | | | | | |
|---|---|---|---|---|---|---|---|
| **ਨਾਤੁਰ** | **ਅਚੇਤ** | **ਪਸੁ** | **ਪ੍ਰੇਤ** | **ਹੂ** | **ਮੈ** | **ਏਕ** | **ਹੈ॥੨੦੦॥** |
| ਨਹੀਂ | ਚੇਤਨਾਰਹਿਤ,ਜੜ੍ਹ | ਡੰਗਰ | ਭੂਤ | ਵੀ | ਵਿਚ | ਗਿਣਤੀਦਾਪਹਿਲਾਂਅੰਕ | ਹੋਣ ਦੀ ਕ੍ਰਿਆ |

| | | | | |
|---|---|---|---|---|
| **ਸਬਦ ਸੁਰਤਿ** | **ਹੀਨ** | **ਪਸੂਆ** | **ਪਵਿਤ੍ਰ** | **ਦੇਹ** |
| ਗੁਰ ਉਪਦੇਸ਼ ਵਿਚ ਜੁੜੀ ਹੋਈ ਬਿਰਤੀ | ਰਹਿਤ,ਦੇ ਬਿਨਾਂ | ਪਸ਼ੂ | ਪੁਨੀਤ,ਪਾਵਨ | ਸਰੀਰ,ਤਨ |

| | | | | | | |
|---|---|---|---|---|---|---|
| **ਖੜ** | **ਖਾਏ** | **ਅੰਮ੍ਰਿਤ** | **ਪ੍ਰਵਾਹ** | **ਕੋ** | **ਸੁਆਉ** | **ਹੈ।** |
| ਘਾਹ | ਖਾਣ ਨਾਲ | ਦੁੱਧ | ਵਹਾਅ | ਦਾ,ਦੀ | ਲਾਭ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਗੋਬਰ** | **ਗੋਮੂਤ੍ਰ** | **ਸੂਤ੍ਰ** | **ਪਰਮ** | **ਪਵਿਤ੍ਰ** | **ਭਏ** |
| ਗੋਹਾ | ਗਊ ਦਾ ਮੂਤਰ | ਮਰਿਯਾਦਾ | ਅਤਿਅੰਤ | ਪੁਨੀਤ,ਪਾਵਨ | ਹੋ ਜਾਂਦਾ ਹੈ |

| | | | | | |
|---|---|---|---|---|---|
| **ਮਾਨਸ** | **ਦੇਹੀ** | **ਨਿਖਿਧ** | **ਅੰਮ੍ਰਿਤ** | **ਅਪਿਆਉ** | **ਹੈ।** |
| ਇਨਸਾਨੀ,ਮਨੁੱਖੀ | ਸਰੀਰ,ਤਨ | ਅਪਵਿੱਤਰ | ਆਨੰਦਦਾਇਕ | ਭੋਜਨ,ਖਾਣਾ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਬਚਨ** | **ਬਿਬੇਕ** | **ਟੇਕ** | **ਸਾਧਨ** | **ਕੈ** | **ਸਾਧ** | **ਭਏ** |
| ਬੋਲ,ਸ਼ਬਦ | ਵਿਚਾਰ,ਗਿਆਨ | ਓਟ | ਅਭਿਆਸ | ਕਰਕੇ | ਮਹਾਤਮਾ,ਫਕੀਰ | ਹੋ ਜਾਂਦਾ ਹੈ |

| | | | | | |
|---|---|---|---|---|---|
| **ਅਧਮ** | **ਅਸਾਧ** | **ਖਲ** | **ਬਚਨ** | **ਦੁਰਾਉ** | **ਹੈ।** |
| ਪਾਪੀ,ਦੁਸਟ | ਖੋਟੇ ਦਿਲ ਵਾਲਾ | ਦੁਸ਼ਟ | ਬਾਣੀ,ਬੋਲ | ਲੁਕਵੇਂ,ਛਿਪਵੇਂ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਰਸਨਾ** | **ਅੰਮ੍ਰਿਤ** | **ਰਸ** | **ਰਸਿਕ** | **ਰਸਾਇਨ** | **ਹੁਇ** |
| ਜੀਭ | ਅਮਰ ਕਰ ਦੇਣ ਵਾਲੀ | ਆਨੰਦ,ਮਜ਼ਾ | ਰਸੀਆ | ਕੀਮਤੀ ਔਸ਼ਧੀ | ਹੋਵੇਂ |

| | | | | | |
|---|---|---|---|---|---|
| **ਮਾਨਸ** | **ਬਿਖੈਧਰ** | **ਬਿਖਮ** | **ਬਿਖੁ** | **ਤਾਉ** | **ਹੈ॥੨੦੧॥** |
| ਮਨੁੱਖ,ਆਦਮੀ | ਸੱਪ | ਭਿਅੰਕਰ | ਜਹਿਰ | ਤਾਪ,ਸੇਕ | ਹੋਣ ਦੀ ਕ੍ਰਿਆ |

| | | | |
|---|---|---|---|
| **ਪਸੂ** | **ਖੜਿ** | **ਖਾਤ** | **ਖਲ** |
| ਡੰਗਰ,ਜਾਨਵਰ | ਘਾਹ | ਖਾਂਦਾ ਹੈ | ਤੇਲ ਵਾਲੇ ਬੀਜਾਂ ਵਿਚੋਂ ਤੇਲ ਕੱਢਣ ਉਪਰੰਤ ਬਚਿਆ ਹੋਇਆ ਤੇਲ |

| | |
|---|---|
| **ਸਬਦ ਸੁਰਤਿ** | **ਹੀਨ** |
| ਗੁਰ ਉਪਦੇਸ਼ ਵਿਚ ਜੁੜੀ ਹੋਈ ਬਿਰਤੀ | ਰਹਿਤ,ਦੇ ਬਿਨਾਂ |

| | | | | | | |
|---|---|---|---|---|---|---|
| **ਮੋਨਿ** | **ਕੋ** | **ਮਹਾਤਮੁ** | **ਪੈ** | **ਅੰਮ੍ਰਿਤ** | **ਪ੍ਰਵਾਹ** | **ਜੀ।** |
| ਚੁੱਪ,ਖਾਮੋਸ਼ | ਦਾ,ਦੀ | ਮਹੱਤਵ | ਕੋਲ,ਪਾਸ | ਦੁੱਧ | ਧਾਰਾ | ਸਨਮਾਨ ਸੂਚਕ ਸ਼ਬਦ |

| | | | | |
|---|---|---|---|---|
| **ਨਾਨਾ** | **ਮਿਸਟਾਨ** | **ਖਾਨ ਪਾਨ** | **ਮਾਨਸ** | **ਮੁਖ** |
| ਅਨੇਕ ਪ੍ਰਕਾਰ ਦੇ | ਮਿਠਾਈ | ਖਾਣ ਪੀਣ | ਇਨਸਾਨੀ,ਮਨੁੱਖੀ | ਮੂੰਹ |

| | | | | | | |
|---|---|---|---|---|---|---|
| **ਰਸਨਾ** | **ਰਸੀਲੀ** | **ਹੋਇ** | **ਸੋਈ** | **ਭਲੀ** | **ਤਾਹਿ** | **ਜੀ।** |
| ਜੀਭ | ਰਸਦਾਇਕ,ਰਸਮਈ | ਹੋਣਾ | ਉਹੀ | ਚੰਗੀ,ਉਤਮ | ਉਸਨੂੰ | ਸਨਮਾਨ ਸੂਚਕ ਸ਼ਬਦ |

| | | | | | |
|---|---|---|---|---|---|
| **ਬਚਨ** | **ਬਿਬੇਕ** | **ਟੇਕ** | **ਮਾਨਸ** | **ਜਨਮ** | **ਫਲ** |
| ਬਾਣੀ,ਬੋਲ | ਵਿਚਾਰ,ਗਿਆਨ | ਓਟ,ਸਹਾਰਾ | ਇਨਸਾਨੀ,ਮਨੁੱਖੀ | ਜੀਵਨ,ਜਿੰਦਗੀ | ਪ੍ਰਾਪਤੀ,ਲਾਭ |

| | | | | | |
|---|---|---|---|---|---|
| **ਬਚਨ** | **ਬਿਹੂਨ** | **ਪਸੁ** | **ਪਰਮਿਤਿ** | **ਆਹਿ** | **ਜੀ।** |
| ਬੋਲ,ਸ਼ਬਦ | ਬਿਨਾਂ,ਰਹਿਤ | ਡੰਗਰ,ਜਾਨਵਰ | ਸੀਮਾ,ਦਾਇਰਾ | ਹੈ | ਸਨਮਾਨ ਸੂਚਕ ਸ਼ਬਦ |

| | | | | | |
|---|---|---|---|---|---|
| **ਮਾਨਸ** | **ਜਨਮ** | **ਗਤਿ** | **ਬਚਨ** | **ਬਿਬੇਕ** | **ਹੀਨ** |
| ਇਨਸਾਨੀ,ਮਨੁੱਖੀ | ਜੀਵਨ | ਦਸ਼ਾ,ਅਵਸਥਾ | ਬੋਲ,ਸ਼ਬਦ | ਵਿਚਾਰ,ਗਿਆਨ | ਰਹਿਤ,ਦੇ ਬਿਨਾਂ |

| | | | | | |
|---|---|---|---|---|---|
| **ਬਿਖਧਰ** | **ਬਿਖਮ** | **ਚਕਤ** | **ਚਿਤੁ** | **ਚਾਹਿ** | **ਜੀ॥੨੦੨॥** |
| ਜਹਿਰੀਲਾ ਸੱਪ | ਭਿਆਨਕ | ਪਰਕੰਪਿਤ,ਭੋਭੀਤ | ਹਿਰਦਾ,ਮਨ | ਇੱਛਾ,ਖਾਹਸ਼ | ਸਨਮਾਨ ਸੂਚਕ ਸ਼ਬਦ |

| | | | | | |
|---|---|---|---|---|---|
| **ਦਰਸ** | **ਧਿਆਨ** | **ਬਿਰਹਾ** | **ਬਿਆਪੈ** | **ਦ੍ਰਿਗਨ** | **ਹੁਇ** |
| ਦਰਸ਼ਨ,ਝਲਕ | ਯਾਦ,ਚੇਤਾ | ਵਿਛੋੜਾ | ਫੈਲਿਆ ਹੋਇਆ | ਅੱਖਾਂ ਨੂੰ | ਹੋਵੇ |

| | | | | | |
|---|---|---|---|---|---|
| **ਸ੍ਰਵਨ** | **ਬਿਰਹੁ** | **ਬਿਆਪੈ** | **ਮਧੁਰ** | **ਬਚਨ** | **ਕੈ।** |
| ਕੰਨ | ਵਿਛੋੜਾ | ਫੈਲਿਆ ਹੋਇਆ | ਸੁਣਨ ਵਿਚ ਰਸਦਾਇਕ | ਬੋਲ,ਸ਼ਬਦ | ਕਰਕੇ |

| | | | | | |
|---|---|---|---|---|---|
| **ਸੰਗਮ** | **ਸਮਾਗਮ** | **ਬਿਰਹੁ** | **ਬਿਆਪੈ** | **ਜਿਹਬਾ** | **ਕੈ** |
| ਮਿਲਾਪ,ਮੇਲ | ਸਾਥ,ਸੰਗਤ | ਵਿਛੋੜਾ | ਫੈਲਿਆ ਹੋਇਆ | ਜੀਭ | ਨੂੰ |

| | | | | | |
|---|---|---|---|---|---|
| **ਪਾਰਸ** | **ਪਰਸ** | **ਅੰਕਮਾਲ** | **ਕੀ** | **ਰਚਨ** | **ਕੈ।** |
| ਪਾਰਸ ਪੱਥਰ | ਛੂਹਣ ਦੀ ਕ੍ਰਿਆ | ਗਲੇ ਲਗਾਉਣਾ | ਦਾ,ਦੀ | ਰਚੀ ਜਾਂ ਬਣਾਈ ਗਈ ਵਸਤੂ | ਨੂੰ |

| | | | | | |
|---|---|---|---|---|---|
| **ਸਿਹਜਾ** | **ਗਵਨ** | **ਬਿਰਹਾ** | **ਬਿਆਪੈ** | **ਚਰਨ** | **ਹੁਇ** |
| ਸੇਜ਼,ਬਿਸਤਰ | ਤੁਰਨਾ,ਚਲਣਾ | ਵਿਛੋੜਾ | ਫੈਲਿਆ ਹੋਇਆ | ਪੈਰ | ਹੋਵੇ |

| | | | | | |
|---|---|---|---|---|---|
| **ਪ੍ਰੇਮਰਸ** | **ਬਿਰਹ** | **ਸ੍ਰਬੰਗ** | **ਹੁਇ** | **ਸਚਨ** | **ਕੈ।** |
| ਪਿਆਰ ਰਸ | ਜੁਦਾਈ | ਸਰੀਰ ਦੇ ਸਭ ਅੰਗ | ਹੋਵੇ | ਸੰਚਾਰਿਤ ਹੋਇਆ | ਕਰਕੇ |

| | | | | | | |
|---|---|---|---|---|---|---|
| **ਰੋਮ** | **ਰੋਮ** | **ਬਿਰਹ** | **ਬ੍ਰਿਥਾ** | **ਕੈ** | **ਬਿਹਬਲ** | **ਭਈ** |
| ਸਰੀਰ ਦੇ ਵਾਲ | ਲੂੰ,ਰੌਂਗਟੇ | ਜੁਦਾਈ | ਕਸ਼ਟ,ਪੀੜਾ | ਦਾ,ਦੇ | ਬੇਚੈਨ | ਹੋ ਜਾਂਦੀ ਹੈ |

| | | | | | | |
|---|---|---|---|---|---|---|
| **ਸਸਾ** | **ਜਿਉ** | **ਬਹੀਰ** | **ਪੀਰ** | **ਪ੍ਰਬਲ** | **ਤਚਨ** | **ਕੈ॥੨੦੩॥** |
| ਖਰਗੋਸ਼ | ਜਿਵੇਂ | ਵਹੀਰ,ਭੀੜ | ਪੀੜ,ਦਰਦ | ਪ੍ਰਚੰਡ,ਜ਼ੋਰਦਾਰ | ਤਾੜਨਾ,ਘੂਰਨਾ | ਕਰਕੇ |

| | | | | | |
|---|---|---|---|---|---|
| **ਕਿੰਚਤ** | **ਕਟਾਛ** | **ਕ੍ਰਿਪਾ** | **ਬਦਨ** | **ਅਨੂਪ** | **ਰੂਪ** |
| ਥੋੜੀ ਜਿਹੀ | ਤਿਰਛੀ ਨਿਗਾਹ | ਮਿਹਰ,ਦਇਆ | ਮੂੰਹ,ਚਿਹਰਾ | ਉਪਮਾ ਰਹਿਤ | ਖੂਬਸੂਰਤੀਆਂ,ਹੁਸਨ |

**ਪਰ ਕਰ ਨਾਰਿ ਦੇਖਿ ਟੂਟਤ ਅਕਾਸ ਤੇ।**
ਖੰਭ ਕਰਕੇ ਕਬੂਤਰੀ ਦੇਖ ਕੇ ਟੁੱਟ ਪੈਂਦਾ ਅਸਮਾਨ,ਗਗਨ ਦੁਆਰਾ

**ਤੁਮ ਤਉ ਚਤੁਰਦਸਬਿਦਿਆ ਕੇ ਨਿਧਾਨ ਪ੍ਰਿਅ**
ਤੁਸੀਂ ਤੋਂ,ਤਾਂ ਚੌਦਾਂ ਵਿਦਿਆ ਦੇ,ਦਾ ਖਜ਼ਾਨਾ,ਭੰਡਾਰ ਪ੍ਰਭੂ ਪਰਮੇਸ਼ਵਰ

**ਤ੍ਰਿਅ ਨ ਛਡਾਵਹੁ ਬਿਰਹ ਰਿਪ ਰਿਪ ਤ੍ਰਾਸ ਤੇ।**
ਇਸਤਰੀ ਨਹੀਂ ਮੁਕਤ ਕਰਾਉਂਦੇ ਵਿਛੋੜਾ ਵੈਰੀ ਵੈਰੀ ਭੈ,ਡਰ ਦੁਆਰਾ

**ਚਰਨ ਬਿਮੁਖ ਦੁਖ ਤਾਰਿਕਾ ਚਮਤਕਾਰ**
ਗੁਰੂ ਦੀ ਸ਼ਰਣ ਜਿਸਦਾ ਮੁਖ ਉਲਟੇ ਪਾਸੇ ਹੋਵੇ ਕਸ਼ਟ,ਤਕਲੀਫ? ਸਿਤਾਰਾ ਲਿਸ਼ਕ,ਚਮਕ

**ਹੇਰਤ ਹਿਰਾਹਿ ਰਵਿ ਦਰਸ ਪ੍ਰਗਾਸ ਤੇ॥੨੦੭॥**
ਦੇਖਣਾ,ਤਕਣਾ ਦੂਰ ਹੋ ਜਾਣਾ ਸੂਰਜ ਦਰਸ਼ਨ,ਝਲਕ ਪ੍ਰਕਾਸ਼,ਰੋਸ਼ਨੀ ਦੁਆਰਾ

**ਜੋਈ ਪ੍ਰਿਅ ਭਾਵੇ ਤਾਹਿ ਦੇਖਿ ਅਉ ਦਿਖਾਵੇ ਆਪ**
ਜਿਹੜਾ ਪਤੀ ਭਾਉਂਦਾ ਉਸ ਨੂੰ ਦੇਖਦਾ ਹੈ ਅਤੇ ਦਿਖਾਉਂਦਾ ਖੁਦ

**ਦ੍ਰਿਸਟਿ ਦਰਸ ਮਿਲਿ ਸੋਭਾ ਦੈ ਸੁਹਾਵਈ**
ਨਿਗਾਹ,ਨਜ਼ਰ ਦਰਸ਼ਨ,ਝਲਕ ਇਕਮਿਕ ਹੋ ਕੇ ਵਡਿਆਈ ਪ੍ਰਦਾਨ ਕਰਕੇ ਸੁੰਦਰ ਲਗਣਾ

**ਜੋਈ ਪ੍ਰਿਅ ਭਾਵੈ ਮੁਖ ਬਚਨ ਸੁਨਾਵੇ ਤਾਹਿ**
ਜਿਹੜਾ ਪਤੀ ਭਾਉਂਦੀ ਮੂੰਹ ਬੋਲ,ਸ਼ਬਦ ਸੁਣਾਵੇ ਉਸ ਨੂੰ

**ਸਬਦਿ ਸੁਰਤਿ ਗੁਰ ਗਿਆਨ ਉਪਜਾਵਈ**
ਆਤਮ ਸਰੂਪ ਵਿਚ ਲੀਨ ਹੋਈ ਬੁੱਧੀ ਗੁਰੂ ਦਾ ਗਿਆਨ ਪੈਦਾ ਕਰਨਾ

**ਜੋਈ ਪ੍ਰਿਅ ਭਾਵੈ ਦਹਦਿਸਿ ਪ੍ਰਗਟਾਵੈ ਤਾਹਿ**
ਜਿਹੜਾ ਪਤੀ ਭਾਉਂਦਾ ਦਸ ਦਿਸ਼ਾਵਾਂ ਪ੍ਰਸਿੱਧ ਕਰਦਾ ਹੈ ਉਸ ਨੂੰ

**ਸੋਈ ਬਹੁਨਾਇਕ ਕੀ ਨਾਇਕਾ ਕਹਾਵਈ।**
ਉਹੀ ਬਹਤ ਸਾਰੀਆਂ ਇਸਤਰੀਆਂ ਦੇ ਸੁਆਮੀ ਦਾ,ਦੀ ਇਸਤਰੀ,ਪਤਨੀ ਅਖਵਾਉਣਾ

**ਜੋਈ ਪ੍ਰਿਅ ਭਾਵੈ ਸਿਹਜਾਸਨਿ ਮਿਲਾਵ ਤਾਹਿ**
ਜਿਹੜਾ ਪਤੀ ਭਾਉਂਦਾ ਸੇਜ਼,ਬਿਸਤਰ ਮਿਲਾਪ ਕਰਦਾ ਉਸ ਨੂੰ

**ਪ੍ਰੇਮਰਸ ਬਸ ਕਰਿ ਅਪੀਉ ਪੀਆਵਈ॥੨੦੮॥**
ਪਿਆਰ ਰਸ ਵਸ ਵਿਚ,ਅਧੀਨ ਕਰਕੇ ਅਨੰਦ ਰੂਪੀ ਅੰਮ੍ਰਿਤ ਪਿਲਾਉਂਦਾ,ਛਕਾਉਂਦਾ

| **ਜੋਈ** | **ਪ੍ਰਿਅ** | **ਭਾਵੈ** | **ਤਾਹਿ** | **ਸੁੰਦਰਤਾ** | **ਕੈ** | **ਸੁਹਾਵੈ** |
|---|---|---|---|---|---|---|
| ਜਿਹੜਾ | ਪਤੀ | ਭਾਉਂਦੀ | ਉਸ ਨੂੰ | ਖ਼ੂਬਸੂਰਤੀ | ਕਰਕੇ | ਸੁੰਦਰ ਲਗਣਾ |

| **ਸੋਈ** | **ਸੁੰਦਰੀ** | **ਕਹਾਵੈ** | **ਛਬਿ** | **ਕੈ** | **ਛਬੀਲੀ** | **ਹੈ।** |
|---|---|---|---|---|---|---|
| ਉਹੀ | | ਕਹਾਉਂਦਾ | ਸੁੰਦਰਤਾ | ਕਰਕੇ | ਸੁਭਾ ਸੰਪੰਨ | ਹੋਣ ਦੀ ਕ੍ਰਿਆ |

| **ਜੋਈ** | **ਪ੍ਰਿਅ** | **ਭਾਵੈ** | **ਤਾਹਿ** | **ਬਾਨਕ** | **ਬਧੂ** | **ਬਨਾਵੈ** |
|---|---|---|---|---|---|---|
| ਜਿਹੜਾ | ਪਤੀ | ਭਾਉਂਦਾ | ਉਸ ਨੂੰ | ਸਜਾਵਟ | ਦੁਲਹਨ,ਵਹੁਟੀ | ਬਣਾਉਂਦਾ ਹੈ |

| **ਸੋਈ** | **ਬਨਤਾ** | **ਕਹਾਵੈ** | **ਰੰਗ** | **ਮੈ** | **ਰੰਗੀਲੀ** | **ਹੈ।** |
|---|---|---|---|---|---|---|
| ਉਹੀ | ਵਹੁਟੀ | ਕਹਾਉਂਦਾ | ਸੁੰਦਰਤਾ | ਵਿਚ | ਅਨੂਪਮ ਰੰਗਾਂ ਵਿਚ ਰੰਗੀ ਹੋਈ | ਹੋਣ ਦੀ ਕ੍ਰਿਆ |

| **ਜੋਈ** | **ਪ੍ਰਿਅ** | **ਭਾਵੈ** | **ਤਾਕੀ** | **ਸਬੈ** | **ਕਾਮਨਾ** | **ਪੁਜਾਵੈ** |
|---|---|---|---|---|---|---|
| ਜਿਹੜਾ | ਪਤੀ | ਭਾਉਂਦਾ | ਉਸ ਦੀ | ਸਾਰੇ | ਇੱਛਾ | ਪੂਰੀਆਂ ਪਰ ਦਿੰਦਾ |

| **ਸੋਈ** | **ਕਾਮਨੀ** | **ਕਹਾਵੈ** | **ਸੀਲ** | **ਕੈ** | **ਸੁਸੀਲੀ** | **ਹੈ।** |
|---|---|---|---|---|---|---|
| ਉਹੀ | ਚੰਗੀ ਇਸਤਰੀ | ਕਹਾਉਂਦਾ | ਨੇਕ ਚਰਿਤਰ | ਕਰਕੇ | ਚੰਗੇ ਆਚਰਣ ਵਾਲੀ | ਹੋਣ ਦੀ ਕ੍ਰਿਆ |

| **ਜੋਈ** | **ਪ੍ਰਿਅ** | **ਭਾਵੈ** | **ਤਾਹਿ** | **ਪ੍ਰੇਮਰਸ** | **ਲੈ** | **ਪੀਆਵੈ** |
|---|---|---|---|---|---|---|
| ਜਿਹੜਾ | ਪਤੀ | ਭਾਉਂਦਾ | ਉਸ ਨੂੰ | ਪਿਆਰ ਰਸ | ਆਪਣੀ ਬਣਾ ਕੇ | ਪਿਲਾਉਂਦਾ |

| **ਸੋਈ** | **ਪ੍ਰੇਮਨੀ** | **ਕਹਾਵੈ** | **ਰਸਕ** | **ਰਸੀਲੀ** | **ਹੈ॥੨੦੯॥** |
|---|---|---|---|---|---|
| ਉਹੀ | ਪ੍ਰੇਮ ਕਰਨ ਵਾਲੀ | ਕਹਾਉਂਦਾ | ਰਸ ਲੈਣ ਵਾਲੀ | ਰਸਦਾਇਕ,ਆਨੰਦਦਾਇਕ | ਹੋਣ ਦੀ ਕ੍ਰਿਆ |

| **ਬਿਰਹ** | **ਬਿਓਗ** | **ਸੋਗ** | **ਸੇਤ** | **ਰੂਪ** | **ਹੁਇ** | **ਕ੍ਰਿਤਾਸ** | **ਸਭ** | **ਟੂਕ** |
|---|---|---|---|---|---|---|---|---|
| ਵਿਛੋੜਾ | ਜੁਦਾਈ | ਦੁੱਖ | ਚਿੱਟਾ,ਸਫੈਦ | ਸ਼ਕਲ | ਹੋਵੇ | ਕਾਗਜ਼ | ਸਾਰੇ | ਟੁਕੜੇ |

| **ਟੂਕ** | **ਭਏ** | **ਪਾਤੀ** | **ਲਿਖੀਐ** | **ਬਿਦੇਸ** | **ਤੇ।** |
|---|---|---|---|---|---|
| ਟੁਕੜੇ | ਹੋ ਗਏ | ਚਿੱਠੀ,ਖਤ | ਲਿਖਦੀ ਹੈ | ਪਰਦੇਸ | ਤੋਂ |

| **ਬਿਰਹ** | **ਅਗਨਿ** | **ਸੇ** | **ਸਵਾਨੀ** | **ਮਾਸੁ** | **ਕ੍ਰਿਸਨ** | **ਹੁਇ** |
|---|---|---|---|---|---|---|
| ਵਿਛੋੜਾ | ਅੱਗ,ਬੈਸੰਤਰ | ਨਾਲ,ਸਾਥ | ਧਰਮ ਪਤਨੀ | ਚਮੜੀ | ਕਾਲਾ,ਸਾਂਵਲਾ | ਹੋਵੇ |

| **ਬਿਰਹਨੀ** | **ਭੇਖ** | **ਲੇਖ** | **ਬਿਖਮ** | **ਸੰਦੇਸ** | **ਤੇ।** |
|---|---|---|---|---|---|
| ਪ੍ਰੀਤਮ ਤੋਂ ਵਿਛੜੀਹੋਈ ਔਰਤ | ਸ਼ਕਲ,ਸ਼ਰੂਪ | ਲਿਖਣ ਕਰਕੇ | ਦੁੱਖਦਾਈ | ਖਬਰ,ਸੁਨੇਹਾ | ਅਤੇ ਦਾ ਸੰਖੇਪ |

| **ਬਿਰਹ** | **ਬਿਓਗ** | **ਰੋਗ** | **ਲੇਖਨਿ** | **ਕੀ** | **ਛਾਤੀ** | **ਫਾਟੀ** |
|---|---|---|---|---|---|---|
| ਵਿਛੋੜਾ | ਜੁਦਾਈ | ਬੀਮਾਰੀ | ਕਲਮ,ਲਿਖਣ ਵਾਲਾ ਸੰਦ | ਦਾ,ਦੀ | ਸੀਨਾ,ਹਿੱਕ | ਚੀਰੀ ਗਈ |

| **ਰੁਦਨ** | **ਕਰਤ** | **ਲਿਖੈ** | **ਆਤਮ** | **ਅਵੇਸ** | **ਤੇ।** |
|---|---|---|---|---|---|
| ਰੋਣਾ | ਕਰਦਾ ਹੈ | ਲਿਖਦੀ ਹੈ | ਰੂਹ | ਲਗਨ,ਜੋਸ਼ | ਦੁਆਰਾ |

| **ਬਿਰਹ** | **ਉਸਾਸਨ** | **ਪ੍ਰਗਾਸਨ** | **ਦੁਖਿਤ** | **ਗਤਿ** |
|---|---|---|---|---|
| ਵਿਛੋੜਾ | ਠੰਡਾ ਸਾਹ | ਪ੍ਰਗਟਾਉਂਦੀ | ਦੁੱਖੀ,ਪੀੜਤ | ਵਾਂਗ,ਸਮਾਨ |

| **ਬਿਰਹਨੀ** | **ਕੈਸੇ** | **ਜੀਐ** | **ਬਿਰਹ** | **ਪ੍ਰਵੇਸ** | **ਤੇ॥੨੧੦॥** |
|---|---|---|---|---|---|
| ਪ੍ਰੀਤਮ ਤੋਂ ਵਿਛੜੀ ਹੋਈ ਔਰਤ | ਕਿਸ ਪ੍ਰਕਾਰ | ਜਿਉਂਦਾ ਰਹੇ | ਜੁਦਾਈ | ਦਾਖਲ ਹੋਣਾ | ਕਰਕੇ |

| **ਪੁਰਬ** | **ਸੰਜੋਗ** | **ਮਿਲਿ** | **ਸੁਜਨ** | **ਸਗਾਈ** | **ਹੋਤ** |
|---|---|---|---|---|---|
| ਪਿਛਲੇ ਜਨਮ ਦਾ | ਸੰਬੰਧ,ਮਿਲਾਪ | ਮਿਲਿਆ | ਚੰਗਾ ਬੰਦਾ | ਕੁੜਮਾਈ,ਮੰਗਣੀ | ਹੋਵਤ ਦਾ ਸੰਖੇਪ |

| **ਸਿਮਰਤ** | **ਸੁਨਿ** | **ਸੁਨਿ** | **ਸ੍ਰਵਨ** | **ਸੰਦੇਸ** | **ਕੈ।** |
|---|---|---|---|---|---|
| ਯਾਦ ਕਰਕੇ | ਸੁਣਨਾ | ਸੁਣਨਾ | ਕੰਨ | ਖ਼ਬਰ,ਸੁਨੇਹਾ | ਦਾ,ਦੇ |

| **ਬਿਧਿ** | **ਸੈ** | **ਬਿਵਾਹੇ** | **ਮਿਲਿ** | **ਦ੍ਰਿਸਟਿ** | **ਦਰਸ** | **ਲਿਵ** |
|---|---|---|---|---|---|---|
| ਰੀਤੀ,ਪਰੰਪਰਾ | ਨਾਲ | ਵਿਆਹ ਹੁੰਦਾ | ਮਿਲਣ ਕਰਕੇ | ਨਿਗਾਹ,ਨਜ਼ਰ | ਦਰਸ਼ਨ,ਝਲਕ | ਧਿਆਨ,ਲਗਨ |

| **ਬਿਦਿਮਾਨ** | **ਧਿਆਨ** | **ਰਸ** | **ਰੂਪ** | **ਰੰਗ** | **ਭੇਸ** | **ਕੈ।** |
|---|---|---|---|---|---|---|
| ਪ੍ਰਤੱਖ,ਸਨਮੁੱਖ | ਯਾਦ,ਚੇਤਾ | ਪ੍ਰੇਮ,ਪਿਆਰ | ਸ਼ਕਲ,ਆਕਾਰ | ਸੁੰਦਰਤਾ | ਲਿਬਾਸ,ਪਹਿਰਾਵਾ | ਕਰਕੇ |

| **ਰੈਨ** | **ਸੈਨ** | **ਸਮੈ** | **ਸ੍ਰੁਤ** | **ਸਬਦ** | **ਬਿਬੇਕ** | **ਟੇਕ** |
|---|---|---|---|---|---|---|
| ਰਾਤ | ਨੀਂਦ | ਮੌਕਾ,ਅਵਸਰ | ਧਿਆਨ,ਚੇਤਾ | ਗੁਰੂ ਦਾ ਵਾਕ | ਵਿਚਾਰ,ਗਿਆਨ | ਸਹਾਰਾ |

| **ਆਤਮ** | **ਗਿਆਨ** | **ਪਰਮਾਤਮ** | **ਪ੍ਰਵੇਸ** | **ਕੈ।** |
|---|---|---|---|---|
| ਰੂਹ | ਬੋਧ,ਸਮਝ | ਈਸ਼ਵਰ,ਪਰਮਾਤਮਾ | ਦਾਖਲ ਹੋਣਾ | ਦੁਆਰਾ |

| **ਗਿਆਨ** | **ਧਿਆਨ** | **ਸਿਮਰਨ** | **ਉਲੰਘ** | **ਇਕਤ੍ਰ** | **ਹੋਇ** |
|---|---|---|---|---|---|
| ਸਮਝ | ਯਾਦ ਕਰਨਾ | ਪਰਮਾਤਮਾ ਨੂੰ ਯਾਦ ਕਰਨਾ | ਪਾਰ ਕਰਨ ਦੀ ਕ੍ਰਿਆ | ਇੱਕ ਥਾਂ ਇਕੱਠੇ ਹੋਣਾ | ਹੋਣਾ |

| **ਪ੍ਰੇਮਰਸ** | **ਬਸਿ** | **ਹੋਤ** | **ਬਿਸਮ** | **ਅਵੇਸ** | **ਕੈ॥੨੧੧॥** |
|---|---|---|---|---|---|
| ਪਿਆਰ ਰਸ | ਵਸ ਵਿਚ | ਹੋਵਤ ਦਾ ਸੰਖੇਪ | ਹੈਰਾਨੀਜਨਕ ਅਚੰਭਿਤ ਕਰਨ ਵਾਲੀ | ਲਗਨ | ਦੁਆਰਾ |

| **ਏਕ** | **ਸੈ** | **ਅਧਿਕ** | **ਏਕ** | **ਨਾਇਕਾ** | **ਅਨੇਕ** | **ਜਾਕੈ** |
|---|---|---|---|---|---|---|
| ਗਿਣਤੀ ਦਾ ਪਹਿਲਾ ਅੰਕ | ਨਾਲੋਂ | ਬਹੁਤ | ਗਿਣਤੀ ਦਾ ਪਹਿਲਾ ਅੰਕ | ਪਤਨੀ | ਬਹੁਤ ਸਾਰੇ | ਜਿਸਦੀ |

| | | | | | | |
|---|---|---|---|---|---|---|
| **ਦੀਨ** | **ਕੈ** | **ਦਇਆਲ** | **ਹੁਇ** | **ਕ੍ਰਿਪਾਲ** | **ਕ੍ਰਿਪਾ** | **ਧਾਰੀ** | **ਹੈ।** |
| ਗਰੀਬ | ਦਾ,ਦੇ | ਮਿਹਰਬਾਨ | ਹੋਵੇ | ਕ੍ਰਿਪਾ ਕਰਨ ਵਾਲਾ | ਮਿਹਰ | ਧਾਰਨ ਕਰਨ ਵਾਲਾ | ਹੋਣ ਦੀਕ੍ਰਿਆ |

| | | | | | |
|---|---|---|---|---|---|
| **ਸਜਨੀ** | **ਰਜਨੀ** | **ਸਸਿ** | **ਪ੍ਰੇਮਰਸ** | **ਅਉਸਰ** | **ਮੈ** |
| ਸਖੀ,ਸਹੇਲੀ | ਰਾਤ | ਚੰਨ,ਚੰਦ੍ਰਮਾ | ਪਿਆਰ ਰਸ | ਮੌਕਾ,ਸਥਿਤੀ | ਵਿਚ |

| | | | | | |
|---|---|---|---|---|---|
| **ਅਬਲੇ** | **ਅਧੀਨ** | **ਗਤਿ** | **ਬੇਨਤੀ** | **ਉਚਾਰੀ** | **ਹੈ।** |
| ਨਿਰਬਲ,ਬਲ ਰਹਿਤ | ਬੇਬਸ | ਵਾਂਗ | ਅਰਜੋਈ,ਪ੍ਰਾਰਥਨਾ | ਪਾਠ ਕਰਨਾ | ਹੋਣ ਦੀ ਕ੍ਰਿਆ |

| | | | | | | | |
|---|---|---|---|---|---|---|---|
| **ਜੋਈ** | **ਜੋਈ** | **ਆਗਿਆ** | **ਹੋਇ** | **ਸੋਈ** | **ਸੋਈ** | **ਮਾਨਿ** | **ਜਾਨਿ** |
| ਜਿਹੜਾ | ਜਿਹੜਾ | ਹੁਕਮ,ਆਦੇਸ਼ | ਹੋਣਾ | ਉਹੀ | ਉਹੀ | ਮੰਨ ਕੇ | ਸਮਝ ਕੇ |

| | | | | | |
|---|---|---|---|---|---|
| **ਹਾਥ** | **ਜੋਰੇ** | **ਅਗ੍ਰਭਾਗਿ** | **ਹੋਇ** | **ਆਗਿਆਕਾਰੀ** | **ਹੈ।** |
| ਹੱਥ,ਹਸਤ | ਜੋੜ ਕੇ | ਸਾਹਮਣੇ | ਹੋਣਾ | ਆਦੇਸ਼ ਨੂੰ ਮੰਨਣ ਵਾਲਾ | ਹੋਣ ਦੀ ਕ੍ਰਿਆ |

| | | | | | |
|---|---|---|---|---|---|
| **ਭਾਵਨੀ** | **ਭਗਤਿ** | **ਭਾਇ** | **ਚਾਇਕੈ** | **ਚਈਲੋ** | **ਭਜਉ** |
| ਸ਼ਰਧਾ,ਵਿਸ਼ਵਾਸ਼ | ਭਗਤੀ | ਭਾਵਨਾ,ਖਿਆਲ | ਚਾਉ ਕਰਕੇ | ਚਾਉ ਦੀ ਭਰੀ ਹੋਈ | ਸੇਵਾ ਕਰਾਂਗੀ |

| | | | | | |
|---|---|---|---|---|---|
| **ਸਫਲ ਜਨਮੁ** | **ਧੰਨਿ** | **ਆਜ** | **ਮੇਰੀ** | **ਬਾਰੀ** | **ਹੈ॥੨੧੨॥** |
| ਕਾਮਯਾਬ ਜੀਵਨ | ਵਡਿਆਈ ਯੋਗ | ਅੱਜ ਦੇ ਦਿਨ | ਮੈਂ ਦਾ ਸੰਬੰਧ ਕਾਰਕ ਰੂਪ | ਵਾਰੀ,ਮੌਕਾ | ਹੋਣ ਦੀ ਕ੍ਰਿਆ |

| | | | | | | |
|---|---|---|---|---|---|---|
| **ਪ੍ਰੀਤਮ** | **ਕੀ** | **ਪੁਤਰੀ** | **ਮੈ** | **ਤਨਕ** | **ਤਾਰਕਾ** | **ਸਿਆਮ** |
| ਪਿਆਰੇ ਪਤੀ ਦੇਵ | ਦਾ,ਦੀ | ਅੱਖ ਦੀ ਪੁਤਲੀ | ਵਿਚ | ਛੋਟਾ ਜਿਹਾ | ਤਾਰਾ,ਸਿਤਾਰਾ | ਕਾਲੇ ਰੰਗ ਦਾ |

| | | | | | |
|---|---|---|---|---|---|
| **ਤਾਕੋ** | **ਪ੍ਰਤਿਬਿੰਬੁ** | **ਤਿਲੁ** | **ਤਿਲਕੁ** | **ਤ੍ਰਿਲੋਕ** | **ਕੋ।** |
| ਉਸ ਦਾ | ਪਰਛਾਵਾਂ | ਨਿੱਕਾ ਜਿਹਾ | ਟਿੱਕਾ ਭਾਵ ਸ਼ਰੋਮਣੀ | ਤਿੰਨ ਲੋਕ (ਸਵਰਗ ,ਮਾਤ ਤੇ ਪਾਤਾਲ ਲੋਕ) | ਦਾ,ਦੇ |

| | | | | | |
|---|---|---|---|---|---|
| **ਬਨਿਤਾ** | **ਬਦਨ** | **ਪਰਿ** | **ਪ੍ਰਗਟ** | **ਬਨਾਇ** | **ਰਾਖਿਓ** |
| ਇਸਤਰੀਆਂ | ਮੂੰਹ,ਚਿਹਰਾ | ਉਪਰ | ਪਰਤੱਖ,ਜ਼ਾਹਰ? | ਬਣਾਇਆ | ਰੱਖਿਆ |

| | | | | |
|---|---|---|---|---|
| **ਕਾਮਦੇਵ** | **ਕੋਟਿ** | **ਲੋਟਪੋਟ** | **ਅਵਿਲੋਕ** | **ਕੋ।** |
| ਕਾਮ ਦਾ ਦੇਵਤਾ | ਕਰੋੜਾਂ | ਬੇਹੋਸ਼, ਸੁਰਤ | ਵਿਖਾਈ ਦੇਣਾ | ਨੂੰ |

| | | | | | | |
|---|---|---|---|---|---|---|
| **ਕੋਟਨਿ** | **ਕੋਟਾਨਿ** | **ਰੂਪ** | **ਕੀ** | **ਅਨੂਪ** | **ਰੂਪ** | **ਛਬਿ** |
| ਕਰੋੜਾਂ ? | ਕਰੋੜਾਂ | ਸ਼ਕਲ,ਆਕਾਰ | ਦਾ,ਦੀ | ਉਪਮਾ ਰਹਿਤ | ਖੂਬਸੂਰਤੀਆਂ | ਸੁੰਦਰਤਾ |

| | | | | | | |
|---|---|---|---|---|---|---|
| **ਸਕਲ** | **ਸਿੰਗਾਰੁ** | **ਕੋ** | **ਸਿੰਗਾਰੁ** | **ਸੁਬ** | **ਥੋਕ** | **ਕੋ।** |
| ਸਭ | ਗਹਿਣੇ ਪਾ ਕੇ ਕੀਤਾ ਆਲੰਕਰਣ | ਦਾ,ਦੇ | ਗਹਿਣੇ ਪਾ ਕੇ ਕੀਤਾ ਆਲੰਕਰਣ | ਸਾਰਾ | ਪਦਾਰਥਦਾ,ਦੇ | |

| **ਕਿੰਚਤ** | **ਕਟਾਛ** | **ਕ੍ਰਿਪਾ** | **ਤਿਲਕੀ** | **ਅਤੁਲ** — | **ਸੋਭਾ** |
|---|---|---|---|---|---|
| ਥੋੜੀ ਜਿਹੀ | ਤਿਰਛੀ ਨਿਗਾਹ | ਮਿਹਰ,ਦਇਆ | ਪਤਲ ਮਾਤ੍ਰ | ਅਦੁੱਤੀ,ਲਾਸਾਨੀ | ਵਡਿਆਈ |

| **ਸੁਰਸਤੀ** | **ਕੋਟ** | **ਮਾਨ** | **ਭੰਗ** | **ਧਿਆਨ** | **ਕੋਕ** | **ਕੋ॥੨੧੩॥** |
|---|---|---|---|---|---|---|
| ਬ੍ਰਹਮਾ ਦੇ ਮੁੱਖ ਤੋਂ ਨਿਕਲੀ ਦੇਵੀ ਜੋ ਬਾਣੀ | ਕਰੋੜਾਂ | ਹੰਕਾਰ | ਖਤਮ ਹੋ ਜਾਂਦਾ | ਯਾਦ ਕਰਨਾ | ਚਕੋਰ? | ਦਾ,ਦੀ |

| **ਸ੍ਰੀ** | **ਗੁਰ** | **ਦਰਸ** | **ਧਿਆਨ** | **ਖਟ** | **ਦਰਸਨ** | **ਦੇਖੈ** |
|---|---|---|---|---|---|---|
| ਸਤਿਕਾਰ ਸੂਚਕ ਸ਼ਬਦ | ਧਰਮ ਉਪਦੇਸ਼ਕ | ਦਰਸ਼ਨ | ਯਾਦ ਕਰਨਾ | ਹਿੰਦੂ ਦਰਸ਼ਨ ਦੇ ਛੇ ਸ਼ਾਸ਼ਤਰ | | ਦੇਖਦਾ ਹੈ |

| **ਸਕਲ** | **ਦਰਸ** | **ਸਮ** | **ਦਰਸ** | **ਦਿਖਾਏ** | **ਹੈ।** |
|---|---|---|---|---|---|
| ਸਾਰੇ,ਸਭ | ਦਰਸ਼ਨ | ਬਰਾਬਰ | ਦਰਸ਼ਨ | ਨਜ਼ਰ ਆਉਂਦੇ | ਹੋਣ ਦੀ ਕ੍ਰਿਆ |

| **ਸ੍ਰੀ** | **ਗੁਰ** | **ਸਬਦ** | **ਪੰਚਸਬਦ** | **ਗਿਆਨ** | **ਗੰਮਿ** |
|---|---|---|---|---|---|
| ਸਤਿਕਾਰ ਸੂਚਕ ਸ਼ਬਦ | ਧਰਮ ਉਪਦੇਸ਼ਕ | ਗੁਰੂ ਦਾ ਵਾਕ | ਪੰਜ ਤਰ੍ਹਾਂ ਦੀਆਂ ਧੁਨਾਂ | ਬੋਧ,ਸਮਝ | ਸਮਝ ਆ ਜਾਂਦੀ |

| **ਸਰਬ** | **ਸਬਦ** | **ਅਨਹਦ** | **ਸਮਝਾਏ** | **ਹੈ।** |
|---|---|---|---|---|
| ਸਭ | ਗੁਰੂ ਦਾ ਵਾਕ | ਉਹ ਆਵਾਜ਼ ਜਿਸ ਦੀ ਉਤਪਤੀ ਅਘਾਤ ਤੋਂ ਨਾ ਹੋਈ ਹੋਵੇ | ਬੋਧ ਕਰਾਵੇ | ਹੋਣ ਦੀ ਕ੍ਰਿਆ |

| **ਮੰਤ੍ਰ** | **ਉਪਦੇਸ** | **ਪਰਵੇਸ** | **ਕੈ** | **ਅਵੇਸ** | **ਰਿਦੈ** |
|---|---|---|---|---|---|
| ਗੁਰੂ ਦਾ ਉਪਦੇਸ਼ | ਗੁਰ ਸਿੱਖਿਆ | ਧਾਰਨ ਕਰਕੇ | ਕਰਕੇ | ਲਗਨ,ਜੋਸ਼ | ਹਿਰਦੇ ਵਿਚ |

| **ਆਦਿ** | **ਕਉ** | **ਆਦੇਸ** | **ਕੈ** | **ਬ੍ਰਹਮ** | **ਬ੍ਰਹਮਾਏ** | **ਹੈ।** |
|---|---|---|---|---|---|---|
| ਕਦੀਮੀ,ਮੁੱਢਲਾ | ਨੂੰ | ਆਗਿਆ | ਦੁਆਰਾ | ਪਰਮਾਤਮਾ | ਵਾਹਿਗੁਰੂ ਦਾ ਰੂਪ | ਹੈ |

| **ਗਿਆਨ** | **ਧਿਆਨ** | **ਸਿਮਰਨ** | **ਪ੍ਰੇਮਰਸ** | **ਰਸਿਕ** | **ਹੁਇ** |
|---|---|---|---|---|---|
| ਗੁਰ ਉਪਦੇਸ਼ | ਯਾਦ ਕਰਨਾ | ਪਰਮਾਤਮਾ ਨੂੰ ਯਾਦ ਕਰਨਾ | ਪਿਆਰ ਰਸ | ਰਸੀਆ | ਹੋਵੇ |

| **ਏਕ** | **ਅਉ** | **ਅਨੇਕ** | **ਕੇ** | **ਬਿਬੇਕ** | **ਪ੍ਰਗਟਾਏ** | **ਹੈ॥੨੧੪॥** |
|---|---|---|---|---|---|---|
| ਗਿਣਤੀ ਦਾ ਪਹਿਲਾ ਅੰਕ | ਅਤੇ | ਬਹੁਤ ਸਾਰੇ | ਦੇ,ਦਾ | ਵਿਚਾਰ,ਗਿਆਨ | ਉਤਪੰਨ ਹੁੰਦਾ | ਹੋਣ ਦੀ ਕ੍ਰਿਆ |

| **ਸਤਿ** | **ਬਿਨੁ** | **ਸੰਜਮੁ** | **ਨ** | **ਪਤਿ** | **ਬਿਨੁ** | **ਪੂਜਾ** | **ਹੋਇ** |
|---|---|---|---|---|---|---|---|
| ਸੱਚਾ ਧਰਮ | ਬਿਨਾਂ,ਬਗੈਰ | ਸੰਕੋਚ | ਨਹੀਂ | ਵਡਿਆਈ,ਮਾਣ | ਬਿਨਾਂ | ਪੂਜਣ ਦੀ ਕ੍ਰਿਆ | ਹੋਣਾ |

| **ਸਚ** | **ਬਿਨੁ** | **ਸੋਚ** | **ਨ** | **ਜਨੇਊ** | **ਜਤ** | **ਹੀਨ** | **ਹੈ।** |
|---|---|---|---|---|---|---|---|
| ਸਚਾਈ,ਠੀਕ | ਬਿਨਾਂ | ਸ਼ੁੱਧਤਾ | ਨਹੀਂ | ਬ੍ਰਹਮਸੂਤਰ | ਸੰਜਮ | ਦੇ ਬਿਨਾਂ | ਹੋਣ ਦੀ ਕ੍ਰਿਆ |

| **ਬਿਨੁ** | **ਗੁਰ** | **ਦੀਖਿਆ** | **ਗਿਆਨ** | **ਬਿਨੁ** | **ਦਰਸਨ** | **ਧਿਆਨ** |
|---|---|---|---|---|---|---|
| ਬਿਨਾਂ | ਧਰਮ ਉਪਦੇਸ਼ਕ | ਗੁਰਉਪਦੇਸ | ਪਰਮਾਤਮਾ ਗਿਆਨ | ਬਿਨਾਂ | ਦੀਦਾਰ | ਸਿਮਰਨ |

| **ਭਾਉ** — | **ਬਿਨੁ** | **ਭਗਤਿ** | **ਨ** | **ਕਥਨੀ** | **ਭੈ** | **ਭੀਨ** | **ਹੈ।** |
|---|---|---|---|---|---|---|---|
| ਪ੍ਰੇਮ,ਪ੍ਰੀਤ | ਬਿਨਾਂ | ਭਗਤੀ | ਨਹੀਂ | ਕਹਿਣੀ,ਬਿਆਨ | ਪਿਆਰ ਵਾਲਾ ਭੈ | ਲੀਨ,ਮਗਨ | ਹੋਣ ਦੀ ਕ੍ਰਿਆ |

| **ਸਾਂਤਿ** | **ਨ** | **ਸੰਤੋਖ** | **ਬਿਨੁ** | **ਸੁਖੁ** | **ਨ** | **ਸਹਜ** | **ਬਿਨੁ** |
|---|---|---|---|---|---|---|---|
| ਮਨਦਾ ਠਹਿਰਾਉ | ਨਹੀਂ | ਸਬਰ,ਸ਼ਾਂਤੀ | ਬਿਨਾਂ | ਆਨੰਦ | ਨਹੀਂ | ਅਸਾਨੀ ਨਾਲ | ਬਿਨਾਂ |

| **ਸਬਦ ਸੁਰਤਿ** | **ਬਿਨੁ** | **ਪ੍ਰੇਮ** | **ਨ** | **ਪ੍ਰਬੀਨ** | **ਹੈ।** |
|---|---|---|---|---|---|
| ਗੁਰ ਉਪਦੇਸ ਵਿਚ ਜੁੜੀ ਹੋਈ ਬਿਰਤੀ | ਬਿਨਾਂ | ਪਿਆਰ,ਸਨੇਹ | ਨਹੀਂ | ਚਤੁਰ,ਨਿਪੁੰਨ | ਹੋਣ ਦੀ ਕ੍ਰਿਆ |

| **ਬ੍ਰਹਮ ਬਿਬੇਕ** | **ਬਿਨੁ** | **ਹਿਰਦੈ** | **ਨ** | **ਏਕ** | **ਟੇਕ** |
|---|---|---|---|---|---|
| ਬ੍ਰਹਮ ਦੀ ਵਿਚਾਰ | ਬਿਨਾਂ,ਬਗੈਰ | ਦਿਲ,ਮਨ | ਨਹੀਂ | ਗਿਣਤੀ ਦਾ ਪਹਿਲਾ ਅੰਕ | ਸਹਾਰਾ,ਆਧਾਰ |

| **ਬਿਨੁ** | **ਸਾਧਸੰਗਤ** | **ਨ** | **ਰੰਗ** | **ਲਿਵ ਲੀਨ** | **ਹੈ॥੨੧੫॥** |
|---|---|---|---|---|---|
| ਬਿਨਾਂ | ਧਰਮੀ ਪੁਰਸ਼ਾਂ ਦੀ ਇੱਕਤਰਤਾ | ਨਹੀਂ | ਪਰਤਾਤਮਾ ਰੰਗ | ਧਿਆਨ,ਇਕਾਗਰ | ਹੋਣ ਦੀ ਕ੍ਰਿਆ |

| **ਚਰਨ ਕਮਲ** | **ਮਕਰੰਦ** | **ਰਸ** | **ਲੁਭਿਤ** | **ਹੁਇ** |
|---|---|---|---|---|
| ਕਮਲ ਵਰਗੇ ਚਰਨ | ਫੁੱਲਾਂ ਦਾ ਰਸ | ਫੱਲ,ਫੁੱਲ ਵਿਚੋ ਲਿਕਲਿਆ ਤਰਲ ਪਦਾਰਥ | ਮੁੱਗਧ,ਮੋਹਿਤ | ਹੋਵੇ |

| **ਚਰਨ ਕਮਲ** | **ਤਾਹਿ** | **ਜਗ** | **ਮਧੁਕਰ** | **ਹੈ।** |
|---|---|---|---|---|
| ਕਮਲ ਵਰਗੇ ਚਰਨ | ਉਸ ਦੀ | ਸੰਸਾਰ,ਦੁਨੀਆਂ | ਫੁੱਲਾਂ ਤੇ ਬੈਠਣ ਵਾਲਾ ਕਾਲੇ ਰੰਗ ਦਾ ਭੂੰਡ | ਹੋਣ ਦੀ ਕ੍ਰਿਆ |

| **ਸ੍ਰੀ** | **ਗੁਰ** | **ਸਬਦ** | **ਧੁਨਿ** | **ਸੁਨਿ** | **ਗਦਗਦ** | **ਹੋਇ** |
|---|---|---|---|---|---|---|
| ਸਤਿਕਾਰ ਸੂਚਕ ਸ਼ਬਦ | ਧਰਮ ਉਪਦੇਸ਼ਕ | ਗੁਰੂ ਦਾ ਵਾਕ | ਧੁਨੀ,ਸੁਰ | ਸੁਣਨਾ | ਖੁਸ਼,ਪ੍ਰਸੰਨ | ਹੋਣਾ |

| **ਅੰਮ੍ਰਿਤ** | **ਬਚਨ** | **ਤਾਹਿ** | **ਜਗਤ** | **ਉਧਰਿ** | **ਹੈ।** |
|---|---|---|---|---|---|
| ਅਮਰ ਕਰ ਦੇਣ ਵਾਲੀ | ਬੋਲ,ਸ਼ਬਦ | ਉਸ ਦੀ | ਸੰਸਾਰ,ਦੁਨੀਆਂ | ਕਲਿਆਣ | ਹੋਣ ਦੀ ਕ੍ਰਿਆ |

| **ਕਿੰਚਤ** | **ਕਟਾਛ** | **ਕ੍ਰਿਪਾ** | **ਗੁਰ** | **ਦਇਆ ਨਿਧਾਨ** |
|---|---|---|---|---|
| ਥੋੜੀ ਜਿਹੀ | ਤਿਰਛੀ ਨਿਗਾਹ | ਮਿਹਰ,ਦਇਆ | ਧਰਮ ਉਪਦੇਸ਼ਕ | ਕਿਰਪਾ ਦੇ ਖਜ਼ਾਨੇ |

| **ਸਰਬ** | **ਨਿਧਾਨ** | **ਦਾਨ** | **ਦੋਖ** | **ਦੁਖ** | **ਹਰਿ** | **ਹੈ।** |
|---|---|---|---|---|---|---|
| ਸਭ | ਖਜ਼ਾਨਾ,ਭੰਡਾਰ | ਭੇਂਟ,ਦਾਤ | ਔਗੁਣ,ਦੋਸ਼ | ਕਸ਼ਟ,ਤਕਲੀਫ | ਸਮਾਪਤ ਕਰਨਾ | ਹੋਣ ਦੀ ਕ੍ਰਿਆ |

| **ਸ੍ਰੀ** | **ਗੁਰ** | **ਦਾਸਨ** | **ਦਾਸ** | **ਦਾਸਨ ਦਾਸਾਨ** | **ਦਾਸ** |
|---|---|---|---|---|---|
| ਸਤਿਕਾਰ ਸੂਚਕ ਸ਼ਬਦ | ਧਰਮ ਉਪਦੇਸ਼ਕ | ਦਾਸਾਂ ਦਾ | ਸੇਵਕ | ਦਾਸਾਂ ਦਾ ਦਾਸ | ਸੇਵਕ |

| **ਤਾਸ** | **ਨ** | **ਇੰਦ੍ਰਾਦਿ** | **ਬ੍ਰਹਮਾਦਿ** | **ਸਮਸਰਿ** | **ਹੈ॥੨੧੬॥** |
|---|---|---|---|---|---|
| ਤਿਨ੍ਹਾਂ ਦੀ | ਨਹੀਂ | ਇੰਦਰ ਵਗੈਰਾ | ਬ੍ਰਹਮਾ ਜੀ ਵਰਗੇਵੇਦ ਵਕਤਾ | ਬਰਾਬਰ | ਹੋਣ ਦੀ ਕ੍ਰਿਆ |

| **ਜਬ** | **ਤੇ** | **ਪਰਮ** | **ਗੁਰ ਚਰਨ** | **ਸਰਨਿ** | **ਆਏ** |
|---|---|---|---|---|---|
| ਜਿਸ ਵੇਲੇ | ਤੋਂ | ਸਰਵਉਚ,ਸਰਵੋਤਮ | ਗੁਰੂ ਦੇ ਚਰਣ | ਸ਼ਰਣ ਲੈਣ ਵਾਲਾ | ਆਉਣਾ |

| **ਚਰਨ** | **ਸਰਨਿ** | **ਲਿਵ** | **ਸਕਲ** | **ਸੰਸਾਰ** | **ਹੈ।** |
|---|---|---|---|---|---|
| ਗੁਰੂ ਦੀ ਸ਼ਰਣ | ਸ਼ਰਣ ਲੈਣ ਵਾਲਾ | ਧਿਆਨ,ਲਗਨ | ਸਭ,ਸਾਰੇ | ਦੁਨੀਆਂ,ਜਹਾਨ | ਹੋਣ ਦੀ ਕ੍ਰਿਆ |

| **ਚਰਨ ਕਮਲ** | **ਮਕਰੰਦ** | **ਚਰਨਾਮ੍ਰਿਤ** | **ਕੈ** |
|---|---|---|---|
| ਕਮਲ ਵਰਗੇ ਚਰਨ | ਫੁੱਲਾਂ ਦਾ ਰਸ | ਚਰਨਾਂ ਦਾ ਅੰਮ੍ਰਿਤ ਜਲ | ਕਰਕੇ |

| **ਚਾਹਤ** | **ਚਰਨ** | **ਰੇਨ** | **ਸਕਲ** | **ਅਕਾਰ** | **ਹੈ।** |
|---|---|---|---|---|---|
| ਚਾਹੁੰਦੇ ਹਨ | ਪੈਰ | ਧੂੜ,ਮਿੱਟੀ | ਸ਼ਕਲ,ਢਾਂਚਾ | ਸਭ,ਸਾਰੇ | ਹੋਣ ਦੀ ਕ੍ਰਿਆ |

| **ਚਰਨ ਕਮਲ** | **ਸੁਖ** | **ਸੰਪਟ** | **ਸਹਜ** | **ਘਰਿ** |
|---|---|---|---|---|
| ਕਮਲ ਵਰਗੇ ਚਰਨ | ਆਨੰਦ,ਚੈਨ | ਭਾਂਡੇ ਦੀ ਸ਼ਕਲ ਦੀ ਚੀਜ਼,ਕੁੱਜਾ | ਅਸਾਨੀ ਨਾਲ | ਸਥਾਨ |

| **ਨਿਹਚਲ** | **ਮਤਿ** | **ਪਰਮਾਰਥ** | **ਬੀਚਾਰ** | **ਹੈ।** |
|---|---|---|---|---|
| ਅਚਲ,ਸਥਿਰ | ਬੁੱਧੀ | ਈਸ਼ਵਰੀ ਗਿਆਨ | ਵਿਚਾਰ,ਚਿੰਤਨ | ਹੋਣ ਦੀ ਕ੍ਰਿਆ |

| **ਚਰਨ ਕਮਲ** | **ਗੁਰ** | **ਮਹਿਮਾ** | **ਅਗਾਧਿ** | **ਬੋਧਿ** |
|---|---|---|---|---|
| ਕਮਲ ਵਰਗੇ ਚਰਨ | ਧਰਮ ਉਪਦੇਸ਼ਕ | ਵਡਿਆਈ | ਪ੍ਰਮਾਤਮਾ ਦਾ ਇਕ ਵਿਸ਼ੇਸ਼ਣ | ਸਮਝ |

| **ਨੇਤ** | **ਨੇਤ** | **ਨੇਤ** | **ਨਮੋ** | **ਕੈ** | **ਨਮਸਕਾਰ** | **ਹੈ॥੨੧੭॥** |
|---|---|---|---|---|---|---|
| ਇਹ ਅੰਤ ਨਹੀ | ਇਹ ਨਹੀਂ | ਇਹ ਅੰਤ ਨਹੀਂ | ਪ੍ਰਣਾਮ | ਕਰਕੇ | ਪ੍ਰਣਾਮ ਕਰਨਾ | ਹੋਣ ਦੀ ਕ੍ਰਿਆ |

| **ਚਰਨ ਕਮਲ** | **ਗੁਰ** | **ਜਬ** | **ਤੇ** | **ਰਿਦੈ** | **ਬਸਾਏ** |
|---|---|---|---|---|---|
| ਕਮਲ ਵਰਗੇ ਚਰਨ | ਧਰਕ ਉਪਦੇਸ਼ਕ | ਜਦੋਂ | ਤੋਂ | ਹਿਰਦੇ ਵਿਚ | ਟਿਕਾਏ ਹਨ |

| **ਤਬ ਤੇ** | **ਅਸਥਿਰਿ** | **ਚਿਤਿ** | **ਅਨਤ** | **ਨ** | **ਧਾਵਹੀ ।** |
|---|---|---|---|---|---|
| ਉਸ ਵੇਲੇ ਤੋਂ | ਸਥਿਰ,ਅਡੋਲ | ਹਿਰਦਾ,ਮਨ | ਹੋਰ ਦੂਜੀ ਜਗ੍ਹਾ | ਨਹੀਂ | ਦੌੜਦਾ |

| **ਚਰਨ ਕਮਲ** | **ਮਕਰੰਦ** | **ਚਰਨਾਮ੍ਰਿਤ** | **ਕੈ** |
|---|---|---|---|
| ਕਮਲ ਵਰਗੇ ਚਰਨ | ਫੁੱਲਾਂ ਦਾ ਰਸ | ਚਰਨਾਂ ਦਾ ਅੰਮ੍ਰਿਤ ਜਲ | ਕਰਕੇ |

| **ਪ੍ਰਾਪਤਿ** | **ਅਮਰ ਪਦ** | **ਸਹਜਿ** | **ਸਮਾਵਹੀ।** |
|---|---|---|---|
| ਹਾਸਲ,ਉਪਲਬਧ | ਅਮਰਤਾ ਦਾ ਸਥਾਨ,ਮੁਕਤੀ | ਅਸਾਨੀ ਨਾਲ | ਇਕਮਿਕ ਹੋਣਾ |

| **ਚਰਨ ਕਮਲ** | **ਸੁਖ** | **ਮਨ** | **ਮੈ** | **ਨਿਵਾਸ** | **ਕੀਓ** |
|---|---|---|---|---|---|
| ਕਮਲ ਵਰਗੇ ਚਰਨ | ਆਨੰਦ,ਚੈਨ | ਚਿਤ,ਜੀਅ | ਵਿਚ | ਵਾਸਾ,ਟਿਕਾਉ | ਕੀਤਾ ਹੈ |

**ਆਨ ਸੁਖ ਤਿਆਗ ਹਰਿ ਨਾਮ ਲਿਵ ਲਾਵਹੀ ।**
ਦੂਸਰਾ ਆਨੰਦ ਛੱਡ ਕੇ ਪ੍ਰਭੂ,ਪ੍ਰਮਾਤਮਾ ਨਾਮ ਸਿਮਰਣ ਧਿਆਨ,ਲਗਨ ਲਾਉਂਦਾ ਹੈ

**ਚਰਨ ਕਮਲ ਮਕਰੰਦ ਵਾਸਨਾ ਨਿਵਾਸ**
ਕਮਲ ਵਰਗੇ ਚਰਨ ਫੁੱਲਾਂ ਦਾ ਰਸ ਖੁਸ਼ਬੂ,ਸੁਗੰਧੀ ਵਾਸਾ

**ਆਨ ਵਾਸ ਫੀਕੀ ਭਈ ਹਿਰਦੈ ਨ ਭਾਵਈ॥੨੧੮॥**
ਦੂਸਰਾ ਇੱਛਾਵਾਂ ਬੇਰਸ,ਸਾਰਹੀਨ ਹੋ ਜਾਂਦੀ ਹੈ ਦਿਲ,ਚਿਤ ਨਹੀਂ ਚੰਗੀ ਲਗਦੀ

**ਬਾਰੀ ਬਹੁਨਾਇਕ ਕੀ ਨਾਇਕਾ ਪਿਆਰੀ ਕੇਰੀ**
ਵਾਰੀ,ਮੌਕਾ ਬਹੁਤ ਸਾਰੀਆਂ ਦੇ ਸੁਆਮੀ ਦਾ,ਦੀ ਪਤਨੀ ਜਿਸ ਨਾਲ ਪ੍ਰੀਤ ਕੀਤੀ ਜਾਵੇ ਦੀ,ਕੇ

**ਘੇਰੀ ਆਨਿ ਪ੍ਰਬਲ ਹੁਇ ਨਿੰਦ੍ਰਾ ਨੈਨ ਛਾਇਕੈ ।**
ਰੋਕ ਲਈ ਦੂਸਰੇ ਪ੍ਰਾਚੰਡ,ਜੋਰਦਾਰ ਹੋਵੇ ਨੀਂਦ,ਨੀਂਦਰ ਅੱਖਾਂ,ਨੇਤਰ ਪ੍ਰਭਾਵ ਪਾ ਕੇ

**ਪ੍ਰੇਮਨੀ ਪਤਿਬ੍ਰਤਾ ਚਇਲੀ ਪ੍ਰਿਆ ਅਗਮ ਕੀ**
ਪ੍ਰੇਮ ਕਰਨ ਵਾਲੀ ਨਿਸ਼ਠਾਵਾਨ ਇਸਤ੍ਰੀ ਚਾਉ ਦੀ ਭਰੀ ਹੋਈ ਪਿਆਰਾ,ਪੀਤਮ ਪਹੁੰਚ ਤੇ ਪਰੇਦਾ,ਦੀ

**ਨਿੰਦ੍ਰਾ ਕੋ ਨਿਰਾਦਰ ਕੈ ਸੋਈ ਨ ਭੈ ਭਾਇ ਕੈ।**
ਨੀਂਦ,ਨੀਂਦਰ ਦਾ,ਦੀ ਰੋਕ ਕੇ ਕਰਕੇ ਉਹੀ ਨਹੀਂ ਪਿਆਰ ਵਾਲਾ ਭੈ ਭਾਵਨਾ ਕਰਕੇ

**ਸਖੀ ਹੁਤੀ ਸੋਤ ਥੀ ਭਈ ਗਈ ਸੁਖਦਾਇਕ ਪੈ**
ਸਹੇਲੀ ਸੀ,ਥੀ ਸੁੱਤੀ ਹੋਈ ਸੀ ਗਈ ਵਾਂਝੀ ਰਹਿ ਗਈ ਸੁੱਖ ਦੇਣ ਵਾਲਾ ਕੋਲੋਂ,ਪਾਸੋਂ

**ਜਹਾ ਕੇ ਤਹੀ ਲੈ ਰਾਖੇ ਸੰਗਮ ਸੁਲਾਇ ਕੈ।**
ਜਿਥੇ ਦਾਂ,ਦੇ ਉਸ ਥਾਂ ਪ੍ਰਾਪਤ ਕਰਕੇ ਰੱਖੀ,ਠਹਿਰਾਈ ਮਿਲਾਪ ਨੀਂਦ ਅਵਸਥਾ ਵਿਚ ਕਰਕੇ ਕਰਕੇ

**ਸੁਪਨ ਚਰਿਤ੍ਰ ਮੈ ਨ ਮਿਤ੍ਰਹਿ ਮਿਲਨ ਦੀਨੀ**
ਜਾਗਣ ਅਤੇ ਘੋਰ ਨੀਂਦ ਦੇ ਵਿਚਕਾਰ ਦੀ ਅਵਸਥਾ ਕੌਤਕ,ਲੀਲ੍ਹਾ ਵਿਚ ਨਹੀਂ ਮਿੱਤਰ ਨਾਲ ਮਿਲਾਪ,ਮੇਲ ਦਿੱਤਾ ਹੈ

**ਜਮ ਰੂਪ ਜਾਮਨੀ ਨ ਨਿਬਰੈ ਬਿਹਾਇ ਕੈ॥੨੧੯॥**
ਮੌਤ ਸਮਾਨ,ਜਿਹਾ ਰਾਤ ਨਹੀਂ ਸਮਾਪਤ ਹੁੰਦੀ ਬਤੀਤ ਹੋਣਾ ਕਰਕੇ

**ਰੂਪ ਹੀਨ ਕੁਲ ਹੀਨ ਗੁਨ ਹੀਨ ਗਿਆਨ ਹੀਨ**
ਖੂਬਸੂਰਤੀਆਂ ਰਹਿਤ,ਦੇ ਬਿਨਾਂ ਉੱਚੇ ਖਾਨਦਾਨ ਤੋਂ ਰਹਿਤ ਸਦਗੁਣ?ਦੇ ਬਿਨਾਂ ਬੋਧ,ਸਮਝ ਰਹਿਤ

**ਸੋਭਾ ਹੀਨ ਭਾਗ ਹੀਨ ਤਪ ਹੀਨ ਬਾਵਰੀ।**
ਵਡਿਆਈ ਦੇ ਬਿਨਾਂ ਬਦਕਿਸਮਤ,ਬਦਨਸੀਬ ਤਪੱਸਿਆ ਦੇ ਬਿਨਾਂ ਪਾਗਲ,ਸ਼ੁਦੈਣ

**ਦ੍ਰਿਸਟਿ ਦਰਸ ਹੀਨ ਸਬਦ ਸੁਰਤਿ ਹੀਨ**
ਅੱਖਾਂ ਦਰਸ਼ਨ,ਝਲਕ ਰਹਿਤ ਗੁਰ ਉਪਦੇਸ ਵਿਚ ਜੁੜੀ ਹੋਈ ਬਿਰਤੀ ਦੇ ਬਿਨਾਂ

**ਬੁਧਿ ਬਲ ਹੀਨ ਸੂਧੇ ਹਸਤ ਨ ਪਾਵਰੀ।**
ਅਕਲ,ਸਮਝ ਤਾਕਤ,ਸ਼ਕਤੀ ਰਹਿਤ ਸਿੱਧੇ,ਸਿੱਧਾ ਹੱਥ,ਕਰ ਨਹੀਂ ਪੈਰ ਵੀ

**ਪ੍ਰੀਤਿ ਹੀਨ ਰੀਤਿ ਹੀਨ ਭਾਇ ਭੈ ਪ੍ਰਤੀਤ ਹੀਨ**
ਪਿਆਰ,ਸਨੇਹ ਦੇ ਬਿਨਾਂ ਪਰੰਪਰਾ,ਮਰਿਯਾਦਾ ਰਹਿਤ ਭਾਵਨਾ ਪਿਆਰ ਵਾਲਾ ਭੈ ਭਰੋਸਾ ਦੇ ਬਿਨਾਂ

**ਚਿਤ ਹੀਨ ਬਿਤ ਹੀਨ ਸਹਜ ਸੁਭਾਵਰੀ।**
ਹਿਰਦਾ ਰਹਿਤ ਧਨ,ਦੌਲਤ ਦੇ ਬਿਨਾਂ ਆਸਾਨੀ ਨਾਲ ਸੁਭਾਅ ਵਾਲੀ

**ਅੰਗ ਅੰਗਹੀਨ ਦੀਨਾਧੀਨ ਪਰਾਚੀਨ ਲਗਿ**
ਭਾਗ ਅੰਗ ਵਿਹੂਣਾ ਗਰੀਬੀ ਦੇ ਵੱਸ ਸਾਂਝ ਨਹੀ ਪਾਈ,ਪਰਚੀ ਨਹੀ ਮਿਲ ਕੇ

**ਚਰਨ ਸਰਨਿ ਕੈਸੇ ਪ੍ਰਾਪਤ ਹੁਇ ਰਾਵਰੀ॥੨੨੦॥**
ਗੁਰੂ ਦੀ ਸ਼ਰਣ ਓਟ ਕਿਸ ਪ੍ਰਕਾਰ ਹਾਸਲ,ਉਪਲਬਧ ਹੋਵੇ ਤੁਹਾਡੀ,ਤੁਸਾਂ ਦੀ

**ਜਨਨੀ ਸੁਤਹਿ ਬਿਖੁ ਦੇਤ ਹੇਤੁ ਕਉਨ ਰਾਖੈ**
ਮਾਤਾ,ਮਾਂ ਪੁੱਤਰ ਨੂੰ ਜ਼ਹਿਰ ਪ੍ਰਦਾਨ ਕਰਦਾ ਪਿਆਰ,ਮੁਹੱਬਤ ਕਿਹੜਾ ਰੱਖਿਆ ਕਰੇ,ਬਚਾਏ

**ਘਰੁ ਮੁਸੈ ਪਾਹਰੂਆ ਕਹੋ ਕੈਸੇ ਰਾਖੀਐ।**
ਨਿਵਾਸ ਸਥਾਨ ਚੋਰੀ ਕਰ ਲਵੇ ਪਹਿਰੇਦਾਰ ਸਮਝਾਓ ਕਿਸ ਪ੍ਰਕਾਰ ਰਾਖੀ ਕਰੀਏ

**ਕਰੀਆ ਜਉ ਬੋਰੈ ਨਾਵ ਕਹੋ ਕੈਸੇ ਪਾਵੈ ਪਾਰੁ**
ਖੇਵਟ,ਮਲਾਹ ਜੇਕਰ ਡੋਬ ਦੇਵੇ ਕਿਸਤੀ ਸਮਝਾਓ ਕਿਸ ਪ੍ਰਕਾਰ ਪ੍ਰਾਪਤ ਕਰ ਸਕਦੇ

**ਅਗੂਆ ਊਬਾਟ ਪਾਰੈ ਕਾਪੈ ਦੀਨੁ ਭਾਖੀਐ।**
ਨੇਤਾ,ਮੁਖੀਆ ਉੱਚਾ ਨੀਵਾਂ ਰਸਤਾ ਲੁਟ ਲਵੇ ਕਿਸ ਕੋਲ ਲਾਚਾਰ,ਬੇਬਸ ਆਖੀਏ

**ਖੇਤੈ ਜਉ ਖਾਇ ਬਾਰਿ ਕਉਨ ਧਾਇ ਰਾਖਨਹਾਰੁ**
ਖੇਤ ਨੂੰ ਜੇਕਰ ਖਾਣ ਲਗੇ ਵਾੜ ਕਿਹੜਾ ਦੌੜ ਕੇ ਰਖਿਆ ਕਰਨ ਵਾਲਾ

**ਚਕ੍ਰਵੈ ਕਰੈ ਅਨਿਆਉ ਪੂਛੈ ਕਉਨੁ ਸਾਖੀਐ।**
ਚੱਕਰਵਰਤੀ ਸਮਰਾਟ ਕਰਦਾ ਹੈ ਬੇਇਨਸਾਫੀ ਪੁੱਛਦਾ ਕਿਹੜਾ ਗਵਾਹ ਨੂੰ

**ਰੋਗੀਐ ਜਉ ਬੈਦੁ ਮਾਰੈ ਮਿਤ੍ਰ ਜਉ ਕਮਾਵੈ ਦ੍ਰੋਹੁ**
ਬੀਮਾਰ ਨੂੰ ਜੇਕਰ ਵੈਦ ਮਾਰ ਦੇਵੇ ਦੋਸਤ? ਜੇਕਰ ਕਰਮ ਕਰੇ ਛਲ,ਦਗਾ

**ਗੁਰ ਨ ਮੁਕਤੁ ਕਾ ਪੈ ਅਭਲਾਖੀਐ॥੨੨੧॥**
ਧਰਮ ਉਪਦੇਸਕ ਨਹੀਂ ਜੰਮਣ ਮਰਨ ਦੇ ਬੰਧਨ ਤੋਂ ਛੁਟਕਾਰਾ ਕਿਹੜੀ ਕੋਲ ਕਾਮਨਾ ਕਰਨਾ

| ਮਨ | ਮਧੁਕਰਿ | ਗਤਿ | ਭ੍ਰਮਤ | ਚਤੁਰ ਕੁੰਟ |
|---|---|---|---|---|
| ਚਿਤ,ਜੀਅ | ਫੁੱਲਾਂ ਤੇ ਬੈਠਣ ਵਾਲਾ ਕਾਲੇ ਰੰਗ ਦਾ ਭੂੰਡ | ਵਾਂਗ,ਸਮਾਨ | ਭਟਕਦਾ ਰਹਿੰਦਾ | ਚਾਰੇ ਪਾਂਸੇ |

| ਚਰਨ ਕਮਲ | ਸੁਖ | ਸੰਪਟ | ਸਮਾਈਐ। |
|---|---|---|---|
| ਕਮਲ ਵਰਗੇ ਚਰਨ | ਆਨੰਦ,ਚੈਨ | ਭਾਂਡੇ ਦੀ ਸ਼ਕਲ ਦੀ ਚੀਜ਼(ਕੁੱਜਾ) | ਇਕਮਿਕ ਹੋ ਜਾਈਏ |

| ਸੀਤਲ | ਸੁਗੰਧ | ਅਤਿ | ਕੋਮਲ | ਅਨੂਪ | ਰੂਪ |
|---|---|---|---|---|---|
| ਠੰਡਾ,ਸਰਦ | ਖੁਸ਼ਬੂ | ਬਹੁਤ | ਸੁੰਦਰ | ਸਰਬੋਤਮ,ਅਤਿਸੁੰਦਰ | ਸੂਰਤ,ਆਕਾਰ |

| ਮਧੁ | ਮਕਰੰਦ | ਤਸ | ਅਨਤ | ਨ | ਧਾਈਐ। |
|---|---|---|---|---|---|
| ਮਧੂ,ਸਹਿਦ | ਫੁੱਲਾਂ ਦਾ ਰਸ | ਚੋਰ | ਹੋਰ ਦੂਜੀ ਜਗ੍ਹਾ | ਨਹੀਂ | ਜਾਂਦਾ |

| ਸਹਜ | ਸਮਾਧਿ | ਉਨਮਨ | ਜਗਮਗ | ਜੋਤਿ |
|---|---|---|---|---|
| ਆਸਾਨੀ ਨਾਲ | ਪਰਮਾਤਮਾ ਦੇ ਧਿਆਨ ਵਿਚ ਮਗਨ ਹੋਣਾ | ਬੇਚੈਨ | ਰੋਸ਼ਨ ਜਗਮਗਾਂਦਾ ਹੋਇਆ | ਰੂਹਾਨੀ ਰੋਸ਼ਨੀ |

| ਅਨਹਦ ਧੁਨਿ | ਰੁਣਝੁਣ | ਲਿਵ | ਲਾਈਐ। |
|---|---|---|---|
| ਦੋਨਾਂ ਕੰਨਾਂ ਨੂੰ ਅੰਗੂਠਿਆਂ ਨਾਲ ਬੰਦ ਕਰਕੇ ਸੁਣਾਈ ਦੇਣ ਵਾਲਾ ਸ਼ਬਦ | ਛਣਕਾਰ,ਗੁੰਜਾਰ | ਧਿਆਨ,ਲਗਨ | ਟਿਕਾਉਂਦਾ,ਜੋੜਦਾ |

| ਗੁਰਮੁਖਿ | ਬੀਸ | ਇਕਈਸ | ਸੋਹੰ | ਸੋਈ | ਜਾਨੈ |
|---|---|---|---|---|---|
| ਜੋ ਹਮੇਸ਼ਾਂ ਸਤਿਗੁਰੂ ਦੇ ਸਨਮੁੱਖ ਰਹੇ | ਸੰਸਾਰ | ਪਰਮਾਤਮਾ | ਮੈਂ ਪਰਮਾਤਮਾ ਦਾ ਰੂਪ ਹਾਂ | ਉਹੀ | ਸਮਝ ਲੈਂਦਾ |

| ਆਪਾ | ਅਪਰੰਪਰ | ਪਰਮਪਦੁ | ਪਾਈਐ॥੨੨੨॥ |
|---|---|---|---|
| ਆਪਣਾ ਆਪ | ਜਿਸ ਦਾ ਪਾਰ ਨਾ ਪਾਇਆ ਜਾ ਸਕੇ | ਪਰਮਾਤਮਾ ਵਿਚ ਅਭੇਦਤਾ ਵਾਲੀ ਉੱਚੀ ਸ੍ਰੇਸ਼ਟ ਅਵਸਥਾ | ਪ੍ਰਾਪਤ ਕਰ ਲੈਂਦਾ |

| ਮਨ | ਮ੍ਰਿਗ | ਮ੍ਰਿਗਮਦ | ਅਛਤ | ਅੰਤਰਗਤਿ |
|---|---|---|---|---|
| ਚਿਤ,ਜੀਅ | ਹਿਰਣ | ਕਸਤੂਰੀ,ਨਾਫਾ? | ਵਿਦਯਮਾਨ ਹੁੰਦੇ ਹੋਏ | ਅੰਦਰ ਸਮਾਇਆ ਹੋਇਆ |

| ਭੂਲਿਓ | ਭ੍ਰਮ | ਖੋਜਤ | ਫਿਰਤ | ਬਨ | ਮਾਹੀ | ਜੀ। |
|---|---|---|---|---|---|---|
| ਭੁਲਿਆ ਹੋਇਆ | ਸੰਸਾ | ਲੱਭਦਾ ਹੈ | ਘੁੰਮਦਾ ਰਹਿੰਦਾ | ਜੰਗਲ | ਅੰਦਰ | ਸਨਮਾਨ ਸੂਚਕ ਸ਼ਬਦ |

| ਦਾਦਰ | ਸਰੋਜ | ਗਤਿ | ਏਕੈ | ਸਰਵਰ | ਬਿਖੈ |
|---|---|---|---|---|---|
| ਡੱਡੂ | ਕੰਵਲ ਫੁੱਲ ਜੋ ਪਾਣੀ ਵਿਚ ਉੱਗੀ ਹੋਈ ਵੇਲ ਨੂੰ ਲਗਦਾ ਹੈ | ਵਾਂਗ,ਸਮਾਨ | ਇਕ | ਤਲਾਬ,ਝੀਲ | ਵਿਚ |

| ਅੰਤਰਿ | ਦਿਸੰਤਰ | ਹੁਇ | ਸਮਝੈ | ਨਾਹੀ | ਜੀ। |
|---|---|---|---|---|---|
| ਅੰਦਰ | ਪ੍ਰਦੇਸ ਹੋਰ ਦੇਸ? | ਹੋਵੇ | ਵਿਚਾਰ ਕੇ | ਨਹੀਂ | ਸਨਮਾਨ ਸੂਚਕ ਸ਼ਬਦ |

| ਜੈਸੇ | ਬਿਖਿਆਧਰ | ਤਜੈ | ਨ | ਬਿਖਿ | ਬਿਖਮ | ਕਉ |
|---|---|---|---|---|---|---|
| ਜਿਸ ਪ੍ਰਕਾਰ | ਜਹਿਰੀਲਾ ਸੱਪ | ਛੱਡਦਾ | ਨਹੀਂ | ਜ਼ਹਿਰ | ਕਸ਼ਟ ਦੇਣ ਵਾਲਾ | ਨੂੰ |

| ਅਹਿਨਿਸਿ | ਬਾਵਨ | ਬਿਰਖ | ਲਪਟਾਹੀ | ਜੀ। |
|---|---|---|---|---|
| ਦਿਨ ਰਾਤ | ਚੰਦਨ ਦਾ ਬੂਟਾ | ਦਰਖਤ,ਰੁੱਖ | ਲਿਪਟਿਆ ਰਹਿੰਦਾ | ਸਨਮਾਨ ਸੂਚਕ ਸ਼ਬਦ |

| ਜੈਸੇ | ਨਰਪਤਿ | ਸੁਪਨੰਤਰ | ਭੇਖਾਰੀ | ਹੋਇ |
|---|---|---|---|---|
| ਜਿਸ ਪ੍ਰਕਾਰ | ਰਾਜਾ,ਬਾਦਸ਼ਾਹ | ਸੁਪਨੇ ਵਿਚ | ਮੰਗਤਾਂ | ਹੋਣਾ |

| ਗੁਰਮੁਖਿ | ਜਗਤ | ਮੈ | ਭਰਮ | ਮਿਟਾਹੀ | ਜੀ॥੨੨੩॥ |
|---|---|---|---|---|---|
| ਜੋ ਹਮੇਸ਼ਾਂ ਸਤਿਗੁਰੂ ਦੇ ਸਨਮੁੱਖ ਰਹੇ | ਸੰਸਾਰ | ਵਿਚ | ਵਹਿਮ,ਸੰਸਾ | ਦੂਰ ਕਰ ਦਿੰਦਾ | ਸਨਮਾਨ ਸੂਚਕ ਸ਼ਬਦ |

| ਬਾਇ | ਹੁਇ | ਬਘੂਲਾ | ਬਾਇ | ਮੰਡਲ | ਫਿਰੈ | ਤਉ | ਕਹਾ |
|---|---|---|---|---|---|---|---|
| ਹਵਾ,ਵਾਯੂ | ਹੋਵੇ | ਵਾ ਵਰੋਲਾ | ਹਵਾ | ਸਮੂਹ? | ਘੁੰਮਦਾ ਰਹੇ | ਤਾਂ,ਤੋਂ | ਕੀ |

| ਬਾਸਨਾ | ਕੀ | ਆਗਿ | ਜਾਗਿ | ਜੁਗਤਿ | ਨ | ਜਾਨੀਐ। |
|---|---|---|---|---|---|---|
| ਇਛਾਵਾਂ | ਦਾ,ਦੀ | ਅੱਗ | ਸੁਚੇਤ ਰਹਿਣ ਦੀ | ਤਰੀਕਾ,ਢੰਗ | ਨਹੀਂ | |

| ਕੂਪ | ਜਲੁ | ਗਰੋ | ਬਾਧੇ | ਨਿਕਸੈ | ਨ | ਹੁਇ | ਸਮੁੰਦ੍ਰ |
|---|---|---|---|---|---|---|---|
| ਖੂਹ | ਪਾਣੀ | ਗਲ ਨਾਲ | ਬੰਨ੍ਹਕੇ | ਬਾਹਰ ਆਵੇ | ਨਹੀਂ | ਹੋਵੇ | ਸਾਗਰ |

| ਚੀਲ | ਹੁਇ | ਉਡੈ | ਨ | ਖਗਪਤਿ | ਉਨਮਾਨੀਐ। |
|---|---|---|---|---|---|
| ਬਾਜ ਵਰਗਾ ਇਕ ਪੰਛੀ | ਹੋਵੇ | ਉਡਣਾ | ਨਹੀਂ | ਗਰੁੜ ਜੋ ਪੰਛੀਆਂ ਦਾ ਸੁਆਮੀ ਮੰਨਿਆ ਜਾਂਦਾ ਹੈ | ਸਮਝਣਾ |

| ਮੂਸਾ | ਬਿਲ | ਖੋਦ | ਨ | ਜੋਗੀਸੁਰ | ਗੁਫਾ | ਕਹਾਵੈ |
|---|---|---|---|---|---|---|
| ਚੂਹਾ | ਖੁੱਡ | ਪੁੱਟ ਕੇ | ਨਹੀਂ | ਯੋਗ ਦਾ ਮਾਲਕ ਕੋਈ ਵੱਡਾ ਯੋਗੀ | ਪਹਾੜ ਦੀ ਖੋਹ | ਕਹਾਉਂਦਾ |

| ਸਰਪ | ਹੁਇ | ਚਿਰੰਜੀਵ | ਬਿਖੁ | ਨ | ਬਲਾਨੀਐ। |
|---|---|---|---|---|---|
| ਸੱਪ | ਹੋਵੇ | ਚਿਰ ਤਕ ਜਿਉਣ ਵਾਲਾ | ਜ਼ਹਿਰ | ਨਹੀਂ | ਸਮਾਪਤ ਹੋਣਾ |

| ਗੁਰਮੁਖਿ | ਤ੍ਰਿਗੁਨ | ਅਤੀਤ | ਚੀਤ | ਹੁਇ | ਅਤੀਤ |
|---|---|---|---|---|---|
| ਜੋ ਹਮੇਸ਼ਾਂ ਸਤਿਗੁਰੂ ਦੇ ਸਨਮੁੱਖ ਰਹੇ | ਰਜੋ,ਤਮੋ,ਸਤੋ ਪ੍ਰਕਿਤੀ ਦੇ ਤਿੰਨ ਗੁਣ | ਨਿਰਲੇਪ | ਮਨ,ਹਿਰਦਾ | ਹੋਵੇ | ਨਿਰਲੇਪ |

| ਹਉਮੈ | ਖੋਇ | ਹੋਇ | ਰੇਨ | ਕਾਮਧੇਨ | ਮਾਨੀਐ॥੨੨੪॥ |
|---|---|---|---|---|---|
| ਅਹੰਕਾਰ ਗੁਆ ਕੇ | | ਹੋਵੇ | ਮਿੱਟੀ | ਸਰਬ ਇੱਛਾ ਪੂਰਕ ਇਕ ਗਾਂ | ਮੰਨਿਆ ਜਾਂਦਾ |

| ਸਬਦ | ਸੁਰਤਿ | ਲਿਵ | ਗੁਰ | ਸਿਖ | ਸੰਧਿ | ਮਿਲੇ |
|---|---|---|---|---|---|---|
| ਗੁਰ ਉਪਦੇਸ਼ ਵਿਚ ਜੁੜੀ ਹੋਈ ਬਿਰਤੀ | | ਮਗਨ ਹੋਇਆ | ਧਰਮ ਉਪਦੇਸ਼ਕ | ਸਿਖਿਆਰਥੀ | ਮੇਲ,ਮਿਲਾਪ | ਮਿਲਣ ਕਰਕੇਂ |

| ਆਤਮ | ਅਵੇਸ | ਪ੍ਰਮਾਤਮ | ਪ੍ਰਬੀਨ | ਹੈ। |
|---|---|---|---|---|
| ਅੰਤਹਕਰਣ,ਰੂਹ | ਲਗਨ,ਜੋਸ਼ | ਵਾਹਿਗੁਰੂ ਵਿਚ | ਚਤੁਰ,ਨਿਪੁੰਨ,ਕੁਸ਼ਲ | ਹੋਣ ਦੀ ਕ੍ਰਿਆ |

| **ਤਤੈ** | **ਮਿਲਿ** | **ਤਤ** | **ਸੰਤਬੂੰਦ** | **ਮੁਕਤਾਹਲ** | **ਹੁਇ** |
|---|---|---|---|---|---|
| ਪਰਮਾਤਮਾ | ਇਕਮਿਕ ਹੋ ਕੇ | ਪ੍ਰਮਾਤਮਾ ਦਾ ਰੂਪ | ਸਿਪੀ ਦੇ ਮੂੰਹ ਵਿਚ ਪਵੇ ਤਾਂ ਸੁੱਚਾ ਮੋਤੀ ਬਣਦਾ ਹੈ | ਮੋਤੀਆਂ | ਹੋਵੇ |

| **ਪਾਰਸ** | **ਕੈ** | **ਪਾਰਸ** | **ਪਰਸਪਰ** | **ਕੀਨ** | **ਹੈ।** |
|---|---|---|---|---|---|
| ਸਤਿਗੁਰੂ ਰੂਪ ਪਾਰਸ | ਦਾ,ਦੇ | ਅਤਿ ਉਤਮ | ਆਪਸ ਵਿਚ | ਕੀਤਾ,ਕਰਿਆ | ਹੋਣ ਦੀ ਕ੍ਰਿਆ |

| **ਜੋਤ** | **ਮਿਲਿ** | **ਜੋਤਿ** | **ਜੈਸੇ** | **ਦੀਪਕੈ** | **ਦਿਪਤ** | **ਦੀਪ** |
|---|---|---|---|---|---|---|
| ਪ੍ਰਕਾਸ਼ | ਇਕਮਿਕ ਹੋ ਕੇ | ਚਾਨਣ | ਜਿਵੇਂ | ਦੀਵੇ ਤੋਂ | ਜਗਦਾ | ਦੀਵਾ |

| **ਹੀਰੈ** | **ਹੀਰਾ** | **ਬੇਧੀਅਤ** | **ਆਪੈ** | **ਆਪਾ** | **ਚੀਨ** | **ਹੈ।** |
|---|---|---|---|---|---|---|
| ਹੀਰਾ, | ਕੀਮਤੀ ਚਮਕਦਾਰ ਪੱਥਰ | ਛੇਦ ਕਰ ਦਿੰਦਾ | ਆਪ ਹੀ | ਆਪਣਾ ਆਪ | ਸਮਝਦੇ | ਹੋਣ ਦੀ ਕ੍ਰਿਆ |

| **ਚੰਦਨ** | **ਬਨਾਸਪਤੀ** | **ਬਾਸਨਾ** | **ਸੁਬਾਸ** | **ਗਤਿ** |
|---|---|---|---|---|
| ਚੰਦਨ ਦਾ ਦਰਖਤ | ਬ੍ਰਿਛ ਬੂਟੇ ਆਦਿ | ਖੁਸ਼ਬੂ,ਸੁਗੰਧੀ | ਸੁੰਦਰ ਵਾਸ਼ਨਾ | ਵਾਂਗ,ਸਮਾਨ |

| **ਚਤਰ ਬਰਨ** | **ਜਨ** | **ਕੁਲ** | **ਅਕੁਲੀਨ** | **ਹੈ॥੨੨੫॥** |
|---|---|---|---|---|
| ਹਿੰਦੂ ਮਤ ਅਨੁਸਾਰ ਚਾਰ ਜ਼ਾਤਾਂ (ਬ੍ਰਾਹਮਣ,ਖੱਤਰੀ,ਵੈਸ਼,ਸ਼ੁਦਰ) | ਪੁਰਸ਼,ਪ੍ਰਾਣੀ | ਵੰਸ਼,ਖਾਨਦਾਨ | ਕੁਲ ਰਹਿਤ | ਹੋਣ ਦੀ ਕ੍ਰਿਆ |

| **ਗੁਰਮਤਿ** | **ਸਤਿ** | **ਰਿਦੈ** | **ਸਤਿਰੂਪ** | **ਦੇਖੈ** | **ਦ੍ਰਿਗ** |
|---|---|---|---|---|---|
| ਗੁਰੂ ਦਾ ਗਿਆਨ | ਸੱਚਾ ਧਰਮ | ਹਿਰਦੇ ਵਿਚ | ਪਰਮਾਤਮਾ ਲਈ ਵਰਤਿਆ ਇਕ ਵਿਸ਼ੇਸ਼ਣ | ਦੇਖਦਾ ਹੈ | ਅੱਖਾਂ |

| **ਸਤਿਨਾਮ** | **ਜਿਹਬਾ** | **ਕੈ** | **ਪ੍ਰੇਮਰਸ** | **ਪਾਏ** | **ਹੈ।** |
|---|---|---|---|---|---|
| ਸੱਚਾ ਨਾਮ | ਜੀਭ | ਦੁਆਰਾ | ਪਿਆਰ ਰਸ | ਪ੍ਰਾਪਤ ਕਰ ਲੈਂਦਾ | ਹੋਣ ਦੀ ਕ੍ਰਿਆ |

| **ਸਬਦ** | **ਬਿਬੇਕ** | **ਸਤਿ** | **ਸ੍ਰਵਨ** | **ਸੁਰਤਿ** | **ਨਾਦ** |
|---|---|---|---|---|---|
| ਸਾਰਥਕ ਧੁਨੀ,ਆਵਾਜ | ਵਿਚਾਰ | ਸੱਚਾ ਧਰਮ | ਕੰਨ | ਧਿਆਨ,ਚੇਤਾ | ਅਨੰਦਮਈ ਧਵਨੀ |

| **ਨਾਸਕਾ** | **ਸੁਗੰਧਿ** | **ਸਤਿ** | **ਆਘ੍ਰਨ** | **ਅਘਾਏ** | **ਹੈ।** |
|---|---|---|---|---|---|
| ਨੱਕ | ਖੁਸ਼ਬੂ | ਸੱਚਾ ਧਰਮ | ਸੁੰਘਣਾ | ਸੰਤੁਸ਼ਟ ਹੋਣਾ | ਹੋਣ ਦੀ ਕ੍ਰਿਆ |

| **ਸੰਤ** | **ਚਰਨਾਮ੍ਰਿਤ** | **ਹਸਤ** | **ਅਵਲੰਬ** | **ਸਤਿ** |
|---|---|---|---|---|
| ਮਹਾਨ ਪੁਰਸ਼,ਸਾਧ | ਚਰਨਾਂ ਦਾ ਅੰਮ੍ਰਿਤ ਜਲ | ਹੱਥ | ਆਸਰਾ,ਸਹਾਰਾ | ਸੱਚਾ ਧਰਮ |

| **ਪਾਰਸ** | **ਪਰਸਿ** | **ਹੋਇ** | **ਪਾਰਸ** | **ਦਿਖਾਏ** | **ਹੈ।** |
|---|---|---|---|---|---|
| ਸਤਿਗੁਰੂ ਰੂਪ ਪਾਰਸ | ਛੂਹਣ ਦੁਆਰਾ | ਹੋਣਾ | ਅਤਿ ਉਤਮ | ਨਜ਼ਰ ਆਉਂਦਾ | ਹੋਣ ਦੀ ਕ੍ਰਿਆ |

| **ਸਤਿਰੂਪ** | **ਸਤਿਨਾਮ** | **ਸਤਿਗੁਰ** | **ਗਿਆਨ** | **ਧਿਆਨ** |
|---|---|---|---|---|
| ਪਰਮਾਤਮਾ ਲਈ ਵਰਤਿਆ ਇਕ ਵਿਸ਼ੇਸ਼ਣ | ਸੱਚਾ ਨਾਮ | ਸੱਚ ਦਾ ਉਪਦੇਸ ਦੇਣ ਵਾਲਾ ਗੁਰੂ | ਬੋਧ,ਸਮਝ | ਯਾਦ ਕਰਨਾ |

| **ਗੁਰ** | **ਸਿਖ** | **ਸੰਧਿ** | **ਮਿਲੇ** | **ਅਲਖ** | **ਲਖਾਏ** | **ਹੈ॥੨੨੬॥** |
|---|---|---|---|---|---|---|
| ਧਰਮ ਉਪਦੇਸ਼ਕ | ਸਿਖਿਆਰਥੀ | ਮਿਲਾਪ | ਮਿਲਣ ਕਰਕੇ | ਜੋ ਲਖਿਆ ਨਾ ਜਾ ਸਕੇ | ਜਾਣ ਲਈਦਾ | ਹੋਣ ਦੀ ਕ੍ਰਿਆ |

| **ਆਤਮਾ** | **ਤ੍ਰਿਬਿਧੀ** | **ਜਤ੍ਰ** | **ਕਤ੍ਰ** | **ਸੈ** | **ਇਕਤ੍ਰ** | **ਭਏ** |
|---|---|---|---|---|---|---|
| ਅੰਤਹਕਰਣ,ਰੂਹ | ਤਿੰਨ ਪ੍ਰਕਾਰ ਦੇ ਗੁਣ (ਰਜੋ,ਤਮੋ,ਸਤੋ) | ਜਿੱਥੇ | ਕਿੱਥੇ | ਨਾਲ,ਸਾਥ | ਇਕ ਥਾਂ ਇਕੱਠੇ ਹੋਣਾ | ਹੋ ਜਾਂਦਾ ਹੈ |

| **ਗੁਰਮਤਿ** | **ਸਤਿ** | **ਨਿਹਚਲ** | **ਮਨ** | **ਮਾਨੇ** | **ਹੈ।** |
|---|---|---|---|---|---|
| ਗੁਰੂ ਦਾ ਗਿਆਨ | ਸੱਚਾ ਧਰਮ | ਅਚਲ,ਸਥਿਰ | ਚਿਤ,ਜੀਅ | ਮੰਨ ਜਾਂਦਾ | ਹੋਣ ਦੀ ਕ੍ਰਿਆ |

| **ਜਗਜੀਵਨ** | **ਜਗ** | **ਜਗ** | **ਜਗਜੀਵਨ** | **ਮੈ** |
|---|---|---|---|---|
| ਜਗਤ ਦਾ ਜੀਵਨ | ਸੰਸਾਰ,ਜਗਤ | ਸੰਸਾਰ | ਪਰਮਾਤਮਾ | ਵਿਚ |

| **ਪੂਰਨ** | **ਬ੍ਰਹਮ** | **ਗਿਆਨ** | **ਧਿਆਨ** | **ਉਰ** | **ਆਨੇ ਹੈ।** |
|---|---|---|---|---|---|
| ਸੰਪੂਰਣ,ਮੁਕੰਮਲ | ਪਰਮਾਤਮਾ | ਬੋਧ,ਸਮਝ? | ਯਾਦ ਕਰਨਾ | ਹਿਰਦਾ,ਮਨ | ਲਿਆਂਦੀ ਹੋਣ ਦੀ ਕ੍ਰਿਆ |

| **ਸੂਖਮ** | **ਸਥੂਲ** | **ਮੂਲ** | **ਏਕ** | **ਹੀ** | **ਅਨੇਕ** | **ਮੇਕ** |
|---|---|---|---|---|---|---|
| ਬਹੁਤ ਛੋਟਾ | ਮੋਟਾ | ਪਰਮਾਤਮਾ | ਗਿਣਤੀ ਦਾ ਪਹਿਲਾਂ ਅੰਕ | ਨਿਸਚੇ ਸੂਚਕ ਸ਼ਬਦ | ਸਹੁਤ ਸਾਰੇ | ਇਕ |

| **ਗੋਰਸ** | **ਗੋਬੰਸ** | **ਗਤਿ** | **ਪ੍ਰੇਮ** | **ਪਹਿਚਾਨੇ** | **ਹੈ।** |
|---|---|---|---|---|---|
| ਗਾਂ ਦਾ ਦੁੱਧ | ਗਊਆ ਦੀ ਨਸ਼ਲ | ਵਾਂਗ,ਸਮਾਨ | ਪਿਆਰ | ਪਛਾਣ ਲਿਆ | ਹੋਣ ਦੀ ਕ੍ਰਿਆ |

| **ਕਾਰਨ** | **ਮੈ** | **ਕਾਰਨ ਕਰਨ** | **ਚਿਤ੍ਰਿ** | **ਮੈ** | **ਚਿਤੇਰੋ** |
|---|---|---|---|---|---|
| ਹੇਤੁ,ਵਜ੍ਹਾ | ਵਿਚ | ਸਾਰੇ ਕਾਰਣ ਕਰਨ ਵਾਲਾ | ਤਸਵੀਰ | ਵਿਚ | ਚਿਤ੍ਰਕਾਰ |

| **ਜੰਤ੍ਰ** | **ਧੁਨਿ** | **ਜੰਤ੍ਰੀ** | **ਜਨ** | **ਕੈ** | **ਜਨਕ** | **ਜਾਨੇ** | **ਹੈ॥੨੨੭॥** |
|---|---|---|---|---|---|---|---|
| ਕਲਾ,ਮਸ਼ੀਨ | ਸਾਜ਼ ਦੀ ਧੁਨੀ | ਸੰਗੀਤਕ ਸਾਜਾਂ ਨੂੰ ਵਜਾਉਣ ਵਾਲਾ | ਪੁੱਤਰ | ਕਰਕੇ | ਪਿਤਾ | ਜਾਣਿਆ ਜਾਂਦਾ | ਹੋਣ ਦੀ ਕ੍ਰਿਆ |

| **ਨਾਇਕੁ** | **ਹੈ** | **ਏਕੁ** | **ਅਰੁ** | **ਨਾਇਕਾ** | **ਅਸਟ** | **ਤਾਕੈ** |
|---|---|---|---|---|---|---|
| ਪ੍ਰੀਤਮ,ਪਤੀ | ਹੋਣ ਦੀ ਕ੍ਰਿਆ | ਗਿਣਤੀ ਦਾ ਪਹਿਲਾਂ ਅੱਖਰ | ਅਤੇ | ਪਤਨੀ | ਅੱਠ | ਉਸਦੇ |

| **ਏਕ** | **ਏਕ** | **ਨਾਇਕਾ** | **ਕੇ** | **ਪਾਂਚ** | **ਪਾਂਚ** | **ਪੂਤ** | **ਹੈ।** |
|---|---|---|---|---|---|---|---|
| ਗਿਣਤੀ ਦਾ ਪਹਿਲਾਂ ਅੰਕ | ਗਿਣਤੀ ਦਾ ਪਹਿਲਾਂ ਅੰਕ | ਪਤਨੀ | ਦੇ,ਦਾ | ਪੰਜ | ਪੰਜ | ਪੁੱਤਰ | ਹੋਣ ਦੀ ਕ੍ਰਿਆ |

| **ਏਕ** | **ਏਕ** | **ਪੂਤ** | **ਗ੍ਰਿਹ** | **ਚਾਰਿ** | **ਚਾਰਿ** | **ਨਾਤੀ** |
|---|---|---|---|---|---|---|
| ਗਿਣਤੀ ਦਾ ਪਹਿਲਾਂ ਅੰਕ | ਗਿਣਤੀ ਦਾ ਪਹਿਲਾਂ ਅੰਕ | ਬੇਟਾ | ਪਰਿਵਾਰ ਚਾਰ | | ਚਾਰ | ਪੋਤਰਾ |

| **ਏਕੈ** | **ਏਕੈ** | **ਨਾਤੀ** | **ਦੋਇ** | **ਪਤਨੀ** | **ਪ੍ਰਸੂਤ** | **ਹੈ।** |
|---|---|---|---|---|---|---|
| ਕੇਵਲ ਇਕ | ਇਕ | ਪੋਤਰਾ | ਦੋ | ਵਿਆਹੀ ਹੋਈ ਔਰਤ | ਬੱਚੇ ਨੂੰ ਜਨਮ ਦੇਣ ਵਾਲੀ | ਹੋਣ ਦੀ ਕ੍ਰਿਆ |

| **ਤਾਹੂ** | **ਤੇ** | **ਅਨੇਕ** | **ਪੁਨਿ** | **ਏਕੈ** | **ਏਕੈ** | **ਪਾਂਚ** | **ਪਾਂਚ** |
|---|---|---|---|---|---|---|---|
| ਉਸ | ਤੋਂ | ਬਹੁਤ ਸਾਰੇ | ਪਰ,ਪਰੰਤੂ | ਇਕ | ਕੇਵਲ ਇਕ | ਪੰਜ | ਪੰਜ |

| **ਤਾਤੇ** | **ਚਾਰਿ** | **ਚਾਰਿ** | **ਸੁਤ** | **ਸੰਤਤਿ** | **ਸੰਭੂਤ** | **ਹੈ।** |
|---|---|---|---|---|---|---|
| ਉਸ ਤੋਂ | ਚਾਰ | ਚਾਰ | ਬੇਟਾ,ਲੜਕਾ | ਔਲਾਦ,ਸੰਤਾਨ | ਜਨਮ | ਹੋਣ ਦੀ ਕ੍ਰਿਆ |

| **ਤਾਤੇ** | **ਆਠ** | **ਆਠ** | **ਸੁਤਾ** | **ਸੁਤਾ** | **ਸੁਤਾ** | **ਆਠ** | **ਸੁਤ** |
|---|---|---|---|---|---|---|---|
| ਉਸ ਨੂੰ | ਅੱਠ | ਅੱਠ | ਬੇਟੀ | ਪੁੱਤਰੀ | ਬੇਟੀ | ਅੱਠ | ਬੇਟਾ,ਪੁੱਤਰ |

| **ਐਸੋ** | **ਪਰਵਾਰੁ** | **ਕੈਸੇ** | **ਹੋਇ** | **ਏਕ** | **ਸੂਤ** | **ਹੈ॥੨੨੮॥** |
|---|---|---|---|---|---|---|
| ਇਸ ਤਰ੍ਹਾਂ ਦੀ | ਟੱਬਰ,ਕੁਟੰਬ | ਕਿਵੇਂ | ਹੋਣਾ | ਗਿਣਤੀ ਦਾ ਪਹਿਲਾਂ ਅੰਕ | ਮਰਿਯਾਦਾ | ਹੋਣ ਦੀ ਕ੍ਰਿਆ |

| **ਏਕ** | **ਮਨੁ** | **ਆਠ** | **ਖੰਡ** | **ਖੰਡ** | **ਪਾਂਚ** | **ਟੂਕ** |
|---|---|---|---|---|---|---|
| ਗਿਣਤੀ ਦਾ ਪਹਿਲਾਂ ਅੰਕ | ਮਣ,ਚਾਲੀ ਸੇਰ ਦਾ ਇਕ ਤੋਲ | ਅੱਠ | ਟੁਕੜਾ | ਭਾਗ | ਪੰਜ | ਟੁਕੜੇ |

| **ਟੂਕ** | **ਟੂਕ** | **ਚਾਰਿ** | **ਫਾਰ** | **ਫਾਰ** | **ਦੋਇ** | **ਫਾਰ** | **ਹੈ।** |
|---|---|---|---|---|---|---|---|
| ਟੁਕੜੇ | ਟੋਟੇ | ਚਾਰ | ਹਿੱਸੇ | ਨਿੱਕੇ ਜਿਹੇ ਟੁਕੜੇ | ਦੋ | ਖੰਡਿਤ ਕੀਤਿਆਂ | ਹੋਣ ਦੀ ਕ੍ਰਿਆ |

| **ਤਾਹੂ** | **ਤੇ** | **ਪਈਸੇ** | **ਅਉ** |
|---|---|---|---|
| ਉਸ | ਤੋਂ | ਤੋਲ ਦਾ ਇਕ ਛੋਟਾ ਰੂਪ ਜੋਪੁਰਾਣੇ ਜ਼ਮਾਨੇ ਵਿਚ ਪ੍ਰਚਲਿਤ ਸੀ | ਅਤੇ |

| **ਪਈਸਾ** | **ਏਕ** | **ਪਾਂਚ** | **ਟਾਂਕ** |
|---|---|---|---|
| ਤੋਲ ਦਾ ਇਕ ਛੋਟਾ ਰੂਪ ਜੋਪੁਰਾਣੇ ਜ਼ਮਾਨੇ ਵਿਚ ਪ੍ਰਚਲਿਤ ਸੀ | ਗਿਣਤੀ ਦਾ ਪਹਿਲਾਂ ਅੰਕ | ਪੰਜ਼ | ਚਾਰ ਮਾਸੇ ਦਾ ਤੋਲ |

| **ਟਾਂਕ** | **ਟਾਂਕ** | **ਮਾਸੇ** | **ਚਾਰਿ** | **ਅਨਿਕ** | **ਪ੍ਰਕਾਰ** | **ਹੈ।** |
|---|---|---|---|---|---|---|
| ਚਾਰ ਮਾਸੇ ਦਾ ਤੋਲ | ਚਾਰ ਮਾਸੇ ਦਾ ਤੋਲ | ਮਾਸੇ | ਚਾਰ | ਬਹੁਤ ਸਾਰੇ | ਕਿਸਮਾਂ ਦੇ | ਹੋਣ ਦੀ ਕ੍ਰਿਆ |

| **ਮਾਸਾ** | **ਏਕ** | **ਆਠ** | **ਰਤੀ** | **ਰਤੀ** | **ਆਠ** | **ਚਾਵਰ** | **ਕੀ** |
|---|---|---|---|---|---|---|---|
| ਅੱਠ ਰੱਤੀ ਭਰ ਤੋਲ | ਗਿਣਤੀ ਦਾ ਪਹਿਲਾਂ ਅੰਕ | ਅੱਠ | ਤੋਲ ਦੀ ਇਕ ਇਕਾਈ | | ਅੱਠ | ਚਾਵਲ | ਦਾ |

| **ਹਾਟ** | **ਹਾਟ** | **ਕਨੁ** | **ਕਨੁ** | **ਤੋਲ** | **ਤੁਲਾਧਾਰ** | **ਹੈ।** |
|---|---|---|---|---|---|---|
| ਦੁਕਾਨ | ਹੱਟੀ | ਛੋਟਾ ਟੁਕੜਾ | ਛੋਟਾ ਟੁਕੜਾ | ਤੁਲਣਾ | ਤੱਕੜੀ,ਤਰਾਜੂ | ਹੋਣ ਦੀ ਕ੍ਰਿਆ |

| **ਪੁਰ** | **ਪੁਰ** | **ਪੂਰਿ** | **ਰਹੇ** | **ਸਕਲ** | **ਸੰਸਾਰ** | **ਬਿਖੈ** |
|---|---|---|---|---|---|---|
| ਨਗਰ | ਸ਼ਹਿਰ | ਸਮੂਹ,ਤਮਾਮ | ਰਿਹਾ ਹੈ | ਸਭ,ਸਾਰੇ | ਦੁਨੀਆਂ | ਵਿਚ |

